ਰਜਿਸਟਰਡ ਨੰ: ਡੀ ਪੀ ਟ

# ਸਤਿਜੁਗ

ਵਰਸ਼ ੩੨

ਅੰਕ ੪







ਸ੍ਰੀ ਜੀਵਨ ਨਗਰ

ੴ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਏ।

ਕਲਿਜੁਗ ਮੇਂ ਸਤਿਜੁਗ ਵਰਤਾਊਂ। ਤਬੀ ਬਾਰਵਾਂ ਬਪ ਕਹਾਊਂ।

ਚੰਦਾ
ਦੇਸ ਸਲਾਨਾ ੬)
ਛਮਾਹੀ ੩।।)

# ਸਤਿਜੁਗ

ਚੰਦਾ
ਪ੍ਰਦੇਸ ਸਲਾਨਾ ੮)
ਛਮਾਹੀ ੪।।)

ਸ੍ਰੀ ਜੀਵਨ ਨਗਰ

ਜਿ: ੩੨] ਵੈਸਾਖ ੨੦੧੪ ਸੰ: ਸ੍ਰੀ ਸਤਿਗੁਰੂ ਰਾਮ ਸਿੰਘ ਜੀ ੧੪੧ [ਨੰ: ੪

## ਗਾਂ ਤੇ ਸ਼ਹੀਦ

ਕਿਸੇ ਵੀ ਲਹਿਰ ਨੂੰ ਓਸ ਸਮੇਂ ਦੀਆਂ ਹਾਲਤਾਂ ਦੇ ਵੇਖਣ ਤੋਂ ਪਿਛੋਂ ਓਸ ਬਾਬਤ ਰਾਇ ਕੈਮ ਕੀਤੀ ਜਾ ਸਕਦੀ ਹੈ। ਅਜ ਤੇਜ਼ੀ ਨਾਲ ਯੁਗ ਬਦਲ ਰਹੇ ਨੇ। ਅਜ ਤੋਂ ਦਸ ਸਾਲ ਪਹਿਲੋਂ ਦੀਆਂ ਪਰਸਥਿਤੀਆਂ ਅਜ ਨਹੀਂ ਰਹੀਆਂ ਤੇ ਅਜ ਦੀਆਂ ਹਾਲਤਾਂ ਅਗਲੇ ਦਸਾਂ ਸਾਲਾਂ ਨੂੰ ਨਹੀਂ ਰਹਿਣਗੀਆਂ। ਜਿਸ ਕੰਮ ਨੂੰ ਅਜ ਅਸੀਂ ਬਹੁਤ ਪਸੰਦ ਕਰਦੇ ਹਾਂ ਕਲ ਨੂੰ ਸਾਨੂੰ ਓਸ ਤੋਂ ਨਫਰਤ ਹੋਣ ਦੀ ਸ਼ੰਕਾ ਵੀ ਹੋ ਸਕਦੀ ਹੈ। ਕਲ ਦੇ ਘੁੰਡ ਸਿਆਪੇ ਅਜ ਹਾਸੋ ਹੀਣੇ ਹੋ ਗਏ ਹਨ, ਪਰ ਅਧੀ ਸਦੀ ਪਹਿਲੋਂ ਆਮ ਹਾਲਤ ਦੇ ਚੰਗੇ ਸਿਆਣੇ ਮਨੁਖ ਵੀ ਅਜੇਹਾ ਨਾ ਕਰਨ ਵਾਲਿਆਂ ਨੂੰ ਬੇਹਯਾ ਆਖਣ ਤੋਂ ਸੰਕੋਚ ਨਹੀਂ ਸਨ ਕਰਦੇ। ਫੇਰ ਯੁਗ ਬਦਲਿਆ, ਗਾਂਧੀ ਜੀ ਦੇ ਅਹਿੰਸਾਵਾਦ ਨੇ ਮਹਾਨ ਆਤਮ-ਬਲੀਦਾਨਾਂ ਦੇ ਲੱਕ ਤੋੜ ਦਿਤੇ। ਤੇ ਵਕਤ ਦੀਆਂ ਹਾਲਤਾਂ ਦਾ ਅੰਦਾਜ਼ਾ ਲਾਏ ਬਿਨਾਂ ਗਾਂਧੀ ਜੀ ਨੇ ਭੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਭੁਲੜ ਦੇਸ਼ ਭਗਤ ਕਹਿਕੇ ਉਹਨਾਂ ਦੇ ਮਹਾਨ ਬਲੀਦਾਨ ਨੂੰ ਹੋਛਿਆਂ ਬਣੌਣ ਦਾ ਨਿਰਾਰਥਕ ਯਤਨ ਕੀਤਾ। ਅਜ ਦੇ ਥਿਊਰੀਵਾਦ ਨੇ ਟੈਗੋਰ ਵਰਗੇ ਨੀਤੀ ਵੇਤਾ ਤੋਂ ਅਖਵਾ ਦਿਤਾ ਕਿ "ਮਹਾਰਾਜ ਰਣਜੀਤ ਸਿੰਘ ਦੀ ਹਕੂਮਤ ਡਾਕੂ ਹਕੂਮਤ ਸੀ।" ਏਹੋ ਹੀ ਕਿਉਂ, ਸਾਡੀ ਕਾਂਗਰਸ ਸਰਕਾਰ ਦੇ ਆਦਰਸ਼ਵਾਦ ਨੇ ਔਰੰਗਜ਼ੇਬ ਦੀ ਮੁਖਾਲਫਤ ਕਰਨ ਵਾਲੇ ਸਾਰੇ ਬਾਗ਼ੀ ਦਲਾਂ ਨੂੰ ਗਦਾਰ ਕਿਹਾ ਹੈ, ਜਿਸ ਵਿਚ ਸ਼ਿਵਾ ਜੀ ਮਹਾਰਾਜ, ਰਾਜਪੂਤ ਰਾਣੇ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੀ ਆ ਜਾਂਦੇ ਹਨ। ਪਰ ਅਸਲੀਅਤ ਇਸਦੇ ਉਲਟ ਹੈ। ਅਕਬਰ ਤੇ ਸ਼ਾਹਜਹਾਂ ਦਾ ਰਾਜ ਜੇ ਹਿੰਦੁਸਤਾਨੀਆਂ ਦਾ ਆਪਣਾ ਬਣ ਸਕਦਾ ਸੀ ਤਾਂ ਔਰੰਗਜ਼ੇਬ ਦਾ ਆਪਣਾਂ ਕਿਉਂ ਨਾਂ ਬਣਿਆਂ ? ਨੁਕਸ ਬਾਗੀਆਂ ਵਿਚ ਨਹੀਂ ਸਗੋਂ ਔਰੰਗਜ਼ੇਬ ਵਿਚ ਸੀ। ਅਜੇਹਾ ਕੁਝ ਲਿਖਣ ਤੇ ਕਹਿਣ ਵਾਲੇ ਗਲਤ ਨਜ਼ਰੀਏ ਤੋਂ ਵੇਖਦੇ ਹਨ। ਉਹਨਾਂ ਦੇ ਸਾਹਮਣੇ ਅਜ ਦੀ

ਵਿਚਾਰ ਧਾਰਾ ਹੈ ਜਿਸਦੇ ਵੇਗ ਵਿਚ ਓਹ ਅੰਨ੍ਹੇਵਾਹ ਵਹਿੰਦੇ ਜਾ ਰਹੇ ਹਨ। ਅਸਲੀਅਤ ਵਿਚ ਸ਼ਿਵਾ ਜੀ, ਰਾਣੇ ਤੇ ਗੁਰੂ ਗੋਬਿੰਦ ਸਿੰਘ ਜੀ ਸਚੇ ਦੇਸ਼ ਭਗਤ ਤੇ ਮਹਾਰਾਜ ਰਣਜੀਤ ਸਿੰਘ ਅਸਲੀ ਅਰਥਾਂ ਵਿਚ ਪੰਜਾਬ ਦਾ ਸ਼ਹਿਨਸ਼ਾਹ ਸੀ। ਸਾਵਨ ਦੇ ਅੰਨ੍ਹੇ ਨੂੰ ਜੇ ਹਰਾ ਹੀ ਹਰਾ ਦਿਸਦਾ ਹੈ ਤਾਂ ਦੋਸ਼ ਪ੍ਰਕਿਰਤੀ ਦਾ ਨਹੀਂ, ਸਗੋਂ ਉਸਦੀਆਂ ਆਪਣੀਆਂ ਅਖਾਂ ਦਾ ਹੈ।

ਦੇਸ਼ ਭਗਤੀ ਦੇ ਨਵੇਂ ਅਰਥਾਂ ਵਿਚ ਵਹਿੰਦਾ ਜਾ ਰਿਹਾ ਨੌਜਵਾਨ ਤਬਕਾ ਵੀ ਅਜ ਕੁਝ ਇਸਤਰਾਂ ਨਾਲ ਹੀ ਸੋਚਦਾ ਹੈ ੮੦ ਸ਼ਹੀਦਾਂ ਦੀ ਕੁਰਬਾਨੀ ਨੂੰ। ਭਾਵੇਂ ਉਹ ਕੁਰਬਾਨੀ ਨੂੰ ਤਾਂ ਦੇਸ਼ ਭਗਤੀ ਹੀ ਖਿਆਲ ਕਰਦਾ ਹੈ, ਪਰ ਬੁਚੜਾਂ ਦੇ ਕਤਲ ਨੂੰ ਉਹ ਹੋਰ ਤਰਕੀਬ ਵਿਚ ਢਾਲਣਾਂ ਚਹੁੰਦਾ ਹੈ। ਪਰ ਓਸ ਵਕਤ ਬੁਚੜਾਂ ਤੋਂ ਗਾਂ ਦੀ ਰਖਿਆ ਕਰਕੇ ਬੁਚੜ ਖਾਨੇ ਬੰਦ ਕਰਨੇ ਸਭ ਤੋਂ ਵਡੀ ਦੇਸ਼ ਭਗਤੀ ਸੀ ਤੇ ਅਜ ਦੇ ਯੁਗ ਵਿਚ ਵੀ ਜੇ ਉਸੇਤਰਾਂ ਦੇ ਕਾਰਨ ਪੈਦਾ ਹੋ ਜਾਣ ਤਾਂ ਹੁਣ ਵੀ ਉਸਨੂੰ ਦੇਸ਼ ਭਗਤੀ ਵਿਚ ਹੀ ਗਿਣਿਆਂ ਜਾਵੇਗਾ।

ਕਿਸੇ ਵੀ ਵਦੇਸ਼ੀ ਸਰਕਾਰ ਦਾ ਸਭ ਤੋਂ ਵਡਾ ਮਨੋਰਥ ਅਧੀਨ ਦੇਸਵਾਸੀਆਂ ਦੀ ਅਣਖ ਨੂੰ ਕੁਚਲਣਾਂ ਹੁੰਦਾ ਹੈ। ਅੰਗ੍ਰੇਜ਼ ਨੇ ਵੀ ਪੰਜਾਬ ਹਿੰਦੂ ਸਿਖਾਂ ਦੀ ਅਣਖ ਨੂੰ ਵੰਗਾਰਿਆ ਤੇ ਪੰਜਾਬ ਵਿਚ ਖੁਲ੍ਹੀ ਗਊਕਸ਼ੀ ਦੀ ਇਜਾਜ਼ਤ ਦੇ ਦਿਤੀ। ਉਸ ਸਮੇਂ ਦੇ ਇਤਿਹਾਸ ਨੂੰ ਵੇਖਣ ਤੋਂ ਪਤਾ ਚਲਦਾ ਹੈ ਕਿ ਅਧੀ ਸਦੀ ਤੋਂ ਵੀ ਪਹਿਲੋਂ ਪੰਜਾਬ ਵਿਚ ਗਊ ਬਧ ਮੁਕੰਮਲ ਤੌਰ ਤੇ ਬੰਦ ਸੀ। ਅਤੇ ਏਸੇਤਰਾਂ ਕੋਈ ਹਿੰਦੂ ਮੁਸਲਿਮ ਅਬਾਦੀ ਅੰਦਰ ਸੂਰ ਵੀ ਨਹੀਂ ਸੀ ਮਾਰ ਸਕਦਾ ਪਰ ਅੰਗ੍ਰੇਜ਼ ਨੇ ਮੁਸਲਮਾਨਾਂ ਦੀ ਆਦੂਮੀਅਤ ਤੋਂ ਫੈਦਾ ਉਠਾਕੇ ਥਾਂ ਥਾਂ ਬੁਚੜ ਖਾਨੇ ਖੋਲ੍ਹ ਦਿਤੇ। ਏਸ ਨਾਲ ਸਾਰੇ ਪੰਜਾਬ ਵਿਚ ਹਾਹਾਕਾਰ ਮਚ ਗਈ। ਪਰ ਡਰਦਾ ਕੋਈ ਹੁਤ ਨਹੀਂ ਸੀ ਕਰ ਸਕਦਾ।

ਦੇਸ਼ ਭਗਤੀ ਦੀ ਕੋਈ ਖਾਸ ਕਿਸਮ ਨਿਰਧਾਰਤ ਨਹੀਂ ਕੀਤੀ ਜਾ ਸਕਦੀ। ਜਿਥੇ ਵਦੇਸ਼ੀ ਮਾਲ ਦਾ ਬਾਈਕਾਟ ਕਰਨਾਂ ਸਭ ਤੋਂ ਵਡੀ ਦੇਸ਼ ਭਗਤੀ ਹੈ, ਓਥੇ ਭੈੜੇ ਕਾਨੂੰਨ ਨੂੰ ਭੰਗ ਕਰਨਾ ਵੀ ਦੇਸ਼ ਭਗਤੀ ਦਾ ਬਹੁਤ ਵਡਾ ਜੁਜ਼ ਹੈ। ਕਿਸੇ ਚੀਜ਼ ਦਾ ਆਪਣੇ ਆਪ ਵਿਚ ਬਾਈਕਾਟ ਕਰ ਰਖਣਾ ਇਕ ਸਾਧਾਰਣ ਗਲ ਹੈ। ਪਰ ਕਾਨੂੰਨ ਤੋੜਨਾਂ ਇਕ ਅਸਾਧਾਰਣ ਘਟਨਾਂ ਤੇ ਸਮੇ ਦੀ ਸਰਕਾਰ ਦਾ ਨਕ ਵਢਣ ਸਮਾਨ ਹੈ। ਏਹੋ ਹੀ ਕੰਮ ਸਾਡੇ ਸੂਰ ਵੀਰ ਨਾਮਧਾਰੀ ਸ਼ਹੀਦਾਂ ਕੀਤਾ ਜਿਸਤੋਂ ਉਸ ਵੇਲੇ ਦਾ ਸਾਰਾ ਪੰਜਾਬ ਮੁਤਾਸਰ ਹੋ ਉਠਿਆ ਸੀ।

ਏਸ ਦੇ ਮੁਕਾਬਲੇ ਵਿਚ ਅਜ ਦੇ ਯੁੱਗ ਦੀ ਘਟਨਾਂ ਹੀ ਲੈ ਲਓ। ਅਜ਼ਾਦੀ ਦੀ ਜਦੋ ਜਹਿਦ ਕਰਦਿਆਂ ਕਾਂਗਰਸ ਨੇ ਅੰਗ੍ਰੇਜ਼ੀ ਸਰਕਾਰ ਦੇ ਕਾਨੂੰਨ ਤੋੜਨ ਲਈ ਹੀ ਨਾਫ਼ਰਮਾਨੀਆਂ ਕੀਤੀਆਂ। ਏਹ ਅੰਦੋਲਨ ਏਨੇ ਵਧ ਜਾਂਦੇ ਸਨ ਕਿ ਦੇਸ਼ਾਂ ਦਿਸ਼ਾਂ ਦੇ ਵਕਾਰ ਦਾ ਪ੍ਰਸ਼ਨ ਉਠ ਖਲੋਂਦਾ ਵਗ—ਭੰਗ ਅੰਦੋਲਨ ਜਦੋਂ ਚਲਿਆ ਉਸ ਵੇਲੇ ਸਰਕਾਰ ਸਮੁੰਦਰ ਦੇ ਪਾਣੀ ਤੋਂ ਨਿਮਕ ਨਹੀਂ ਸੀ ਬਣੌਣ ਦੇਂਦੀ। ਤੇ ਏਹ ਕਾਰੋ ਬਾਰ ਉਸ ਨੇ ਆਪਣੇ ਹਥ ਰਖਿਆ ਸੀ ਜਿਸ ਤੋਂ ਉਸ ਨੂੰ ਲਖਾਂ ਕਰੋੜਾਂ ਦਾ ਫੈਦਾ ਪਹੁੰਚਦਾ ਸੀ। ਪਰ ਕਾਂਗਰਸ ਨੇ ਫੈਸਲਾ ਕਰ ਲਿਆ ਕਿ ਨਿਮਕ ਕਾਨੂੰਨ ਤੋੜ ਦੇਂਦਾ ਹੈ। ਏਸੇ ਤੇ ਅੰਦੋਲਨ ਉਠ ਖਲੋਤਾ ਤੇ ਭਾਰਤ ਦਾ ਕੋਨਾਂ ਕੋਨਾਂ ਗੂੰਜ ਉਠਿਆ। ਮੋਟੇ ਤੌਰ ਤੇ ਜੇ ਵੇਖਿਆ ਜਾਵੇ ਤਾਂ ਅੰਗ੍ਰੇਜ਼ ਨੂੰ ਭਾਰਤ ਵਿਚੋਂ ਕਢਣ ਦਾ ਸਿਧੇ ਤੌਰ ਤੇ ਏਸ ਨਾਲ ਕੋਈ ਤਅਲੁਕ ਨਹੀਂ। ਪਰ ਕਾਨੂੰਨ ਭੰਗ ਕਰਕੇ ਸਰਕਾਰ ਨੂੰ ਜ਼ਲੀਲ ਕਰਨਾਂ ਤੇ ਲੋਕਾਂ ਦੇ ਆਤਮ ਅਭਿਮਾਨ ਨੂੰ ਉਭਿਆਰ ਕਰਨਾਂ ਹੀ ਅਜੇਹੇ ਅੰਦੋਲਨਾਂ ਦਾ ਮਤਲਬ ਹੋਇਆ ਕਰਦਾ ਹੈ ਜਿਸ ਨਾਲ ਆਮ ਲੋਕਾਂ ਦੇ ਹੌਂਸਲੇ ਵਧ ਜਾਂਦੇ ਹਨ ਤੇ ਉਹਨਾਂ ਨੂੰ ਜਥੇਬੰਦੀ ਦੀ ਤਾਕਤ ਦਾ ਅਹਿਸਾਸ ਹੋਣ ਲਗ ਜਾਂਦਾ ਹੈ। ਅਤੇ ਸਰਕਾਰ ਉਹਨਾਂ ਤੋਂ ਝਿਜਕਣ

ਲਗ ਪੈਂਦੀ ਹੈ। ਏਸ ਤਰਾਂ ਲੋਕਾਂ ਉਤੋਂ ਸਰਕਾਰ ਦਾ ਦਬਾ ਘਟਣ ਲਗ ਪੈਂਦਾ ਹੈ ਤੇ ਸਰਕਾਰ ਉਤੇ ਦਬਾ ਵਧਣ ਲਗ ਪੈਂਦਾ ਹੈ। ਤੇ ਕਦੇ ਸਮਾਂ ਆ ਜਾਂਦਾ ਹੈ ਕਿ ਅਛੋਪਲੇ ਜੇਹੇ ਵਿਦੇਸ਼ੀ ਸਰਕਾਰ ਸੰਨ ਸੰਤਾਲੀ ਦੀ ਤਰਾਂ ਮੁਲਕ ਛਡਣ ਲਈ ਮਜਬੂਰ ਹੋ ਜਾਂਦੀ ਹੈ।

੮੦ ਸ਼ਹੀਦਾਂ ਬਾਬਤ ਜਿਹੜੇ ਖਿਆਲ ਸਾਡੇ ਕਈ ਵਿਰੋਧੀ ਸਜਣ ਜਾਂ ਨਾਂ ਤਜਰਬਾਕਾਰ ਨੌ ਜਵਾਨ ਬਣਾ ਰਹੇ ਹਨ ਤੇ ਏਸਦਾ ਕਾਰਨ ਧਰਮ ਮੁਲਕ ਹੀ ਖਿਆਲ ਕਰਦੇ ਹਨ ਤਾਂ ਇਕ ਕੀ ਏਸ ਨਜ਼ਰੀਏ ਤੋਂ ਤਾਂ ਹਜ਼ਾਰਾਂ ਲਖਾ ਕੁਰਬਾਨੀਆਂ ਹੀ ਨਿਰਾਰਥਕ ਹੋ ਜਾਂਦੀਆਂ ਹਨ ਅਤੇ ਉਹਨਾਂ ਵਿਚੋਂ ਕਿਸੇ ਦਾ ਵੀ ਸਿਧਾ ਸਬੰਧ ਨਿਰੋਲ ਅਜ਼ਾਦੀ ਨਾਲ ਨਹੀਂ ਚਾਹੀਦਾ।

ਸੰਨ ਸਤਾਵਨ ਦੇ ਗਦਰ ਦਾ ਮੂਲ ਕਾਰਨ ਮੂੰਹ ਨਾਲ ਕਾਰਤੂਸ ਦਾ ਤੰਦ ਕਟਣਾਂ ਸੀ ਜਿਸ ਨੂੰ ਗਾਂ ਦਾ ਖਿਆਲ ਕੀਤਾ ਜਾਂਦਾ ਸੀ ਤੇ ਏਸੇ ਕਾਰਨ ਨੇ ਸਿਪਾਹੀ ਵਿਦ੍ਰੋਹ ਨੂੰ ਜਨਮ ਦਿਤਾ। ਕੀ ਏਸ ਕਾਰਨ ਪਿਛੇ ਅਜ਼ਾਦੀ ਦੀ ਇਛਾ ਨਹੀ ਸੀ ਕੰਮ ਕਰਦੀ ? ਕਾਰਨ ਤੋਂ ਬਿਨਾਂ ਤਾਂ ਕੋਈ ਕੰਮ ਬਣਦਾ ਹੀ ਨਹੀਂ। ਅਜ ਵੀ ਤਾ ਵਿਦੇਸ਼ੀ ਗੁਲਾਮੀ ਨੂੰ ਬੁਰਾ ਕਹਿਣ ਦਾ ਕਾਰਨ ਹੀ ਹੈ ਕਿ ਗੈਰਾਂ ਦੀ ਹਕੂਮਤ ਵਿਚ ਮੁਲਕ ਕਿਸੇ ਤਰਾਂ ਦੀ ਤਰੱਕੀ ਨਹੀਂ ਕਰ ਸਕਦਾ। ਵਿਦੇਸ਼ੀ ਹਰ ਚੰਗੀ ਚੀਜ਼ ਲਈ ਪਹਿਲ ਆਪਣੇ ਘਰ ਵਾਸਤੇ ਕਰਦਾ ਹੈ। ਜੋ ਨਵੀਂ ਉਸਾਰੀ ਉਸ ਕਰਨੀ ਹੈ ਆਪਣੇ ਮੁਲਕ ਵਿਚ ਕਰਦਾ ਹੈ। ਜੈਸਾ ਘਰ ਜਾਂ ਮੁਲਕ ਕਿਸੇ ਨੂੰ ਆਪਣਾ ਪਿਆਰਾ ਲਗਦਾ ਹੈ ਜੇ ਅਜੇਹਾ ਹੀ ਦੂਸਰੇ ਦਾ ਵੀ ਲਗੇ ਤਾਂ ਨਾਂ ਤਾਂ ਬਾਹਰੀ ਮੁਲਕ ਤੇ ਕਬਜੇ ਦੀ ਲੋੜ ਹੀ ਰਹਿੰਦੀ ਹੈ ਤੇ ਨਾਂ ਬਾਹਰਲੇ ਦਾ ਕਬਜ਼ਾ ਤੋੜਨ ਦੀ। ਪਰ ਜਦੋਂ ਵਿਦੇਸ਼ੀ ਹਕੂਮਤ ਦੀ ਗੁਲਾਮਾਂ ਤੇ ਅੱਤ ਢਹਿੰਦੀ ਹੈ ਤਾਂ ਕਿਸੇ ਨਾਂ ਕਿਸੇ ਬਹਾਨੇ ਦੁਸ਼ਮਣ ਦੇ ਗਲ ਲਗਣਾਂ ਹੀ ਪੈਂਦਾ ਹੈ। ਜਿਵੇਂ ਲਾਲਾ ਲਾਜਪਤ ਰਾਇ ਦੀ ਮੌਤ ਦਾ ਬਦਲਾ ਲੈਣ ਲਈ ਸ੍ਰ. ਭਗਤ ਸਿੰਘ ਆਦ ਦਾ ਸਾਂਡਰਸ ਨੂੰ ਕਤਲ ਕਰਕੇ ਫਾਂਸੀ ਝੂਲ ਜਾਂਣਾ। ਅਜ ਸਰਦਾਰ ਭਗਤ ਸਿੰਘ ਸ਼ਹੀਦੇ ਆਜ਼ਮ ਹੈ। ਪਰ ਦੂਸਰੇ ਹਿਸਾਬ ਵਿਚ ਪਾਰਟੀ ਦੇ ਆਦਮੀ ਦੀ ਮੌਤ ਦਾ ਬਦਲਾ ਵੀ ਏਸ ਨੂੰ ਕਿਹਾ ਜਾ ਸਕਦਾ ਹੈ। ਪਰ ਅਜੇਹੇ ਨਿਰਾਰਥਕ ਤਾਣੇ ਬਾਣੇ ਤਾਂ ਕਿਸੇ ਆਦਮੀ ਨੂੰ ਉਸ ਦੀ ਪਦਵੀ ਤੋਂ ਗਿਰੌਣ ਲਈ ਤੇ ਆਪਣੀ ਈਰਖਾ ਦਾ ਵਿਖਾਲਾ ਪੌਣ ਲਈ ਹੀ ਤਣੇ ਜਾਂਦੇ ਹਨ। ਅਜਿਹੀਆਂ ਘਿਨੌਣੀਆਂ ਸਾਜ਼ਸ਼ਾਂ ਵਿਚ ਫਸਣ ਤੋਂ ਪਹਿਲਾਂ ਅਜੇਹਾ ਕਹਿਣ ਵਾਲੇ ਦੇ ਅਪਣੇ ਕੰਮਾਂ ਦੇ ਪੜਤਾਲਨ ਦੀ ਲੋੜ ਹੈ ਤੇ ਏਹ ਵੀ ਵੇਖਣ ਦੀ ਕਿ ਉਹ ਅਜੇਹਾ ਕਿਉਂ ਕਰ ਰਿਹਾ ਹੈ।

ਗਾਂ, ਗਰੀਬ, ਗੁਰਦਵਾਰੇ ਤੇ ਮੰਦਰ, ਇਸਤਰੀ ਦੀ ਰਖਿਆ ਕਰਨੀ ਸਾਡਾ ਫਰਜ ਤੇ ਧਰਮ ਹੈ। ਏਹਨਾਂ ਉਤੇ ਵਾਰ ਕਰਨਾਂ ਭਾਰਤੀ ਅਣਖ ਨੂੰ ਚੈਲੰਜ ਦੇਣਾਂ ਹੈ। ਜਦੋਂ ਵੀ ਕਿਸੇ ਵਿਦੇਸ਼ੀ ਜਾਂ ਦੇਸੀ ਨੇ ਏਹਨਾਂ ਤੇ ਵਾਰ ਕੀਤਾ ਭਾਰਤੀਆਂ ਜਾਨਾਂ ਹੂਲਕੇ ਏਹਨਾਂ ਦੀ ਰਖਿਆ ਕੀਤੀ। ਜਦੋਂ ਵੀ ਏਹਨਾਂ ਦੀ ਰਖਿਆ ਤੋਂ ਅਸੀਂ ਮੂੰਹ ਮੋੜਿਆ ਗੁਲਾਮ ਬਣਾ ਗਏ। ਅਜ਼ਾਦੀ ਦਾ ਅਰਥ ਹੀ ਏਹੋ ਹੈ ਕਿ ਸਮਾਜਕ ਬੰਧਨਾਂ ਵਿਚ ਰਹਿੰਦੇ ਹੋਏ ਅਸੀਂ ਸੁਤੰਤਰਤਾ ਨਾਲ ਆਪਣੀ ਇਛਾ ਨੂੰ ਸਾਖਿਆਤ ਕਰੀਏ। ਜੋ ਹਕੂਮਤ ਸਾਡੀ ਸਮਾਜ ਵਿਚ ਗੜਬੜ ਪੌਣਾਂ ਚਹੁੰਦੀ ਹੈ ਤੇ ਸਾਡੀਆਂ ਇਛਾਵਾਂ ਪੂਰੀਆਂ ਕਰਨ ਵਿਚ ਅੜਿਕਾ ਪੈਦਾ ਕਰਦੀ ਹੈ ਉਹ ਸਾਡੀ ਅਜ਼ਾਦੀ ਦੀ ਦੁਸ਼ਮਣ ਹੈ. ਚਾਹੇ ਉਹ ਹਕੂਮਤ ਦੇਸੀ ਤੇ ਚਾਹੇ ਵਦੇਸ਼ੀ ਹੋਏ ਅਜੇਹੀ ਹਕੂਮਤ ਦੇ ਖਿਲਾਫ ਜਦੋ ਜਹਿਦ ਕਰਨੀ ਸਾਡਾ ਧਰਮ ਹੈ।

ਅੰਗ੍ਰੇਜ਼ਾਂ ਨੇ ਵੀ ਸਾਡੇ ਸਮਾਜਕ ਢਾਂਚੇ ਨੂੰ ਤਹਿਸ ਨਹਿਸ ਕਰਨ ਲਈ ਬੁਚੜਖਾਨੇ ਖੋਹਲਕੇ ਸਾਡੇ ਸਮਾਜਕ ਸੰਗਠਨ ਨੂੰ ਤੋੜਨ ਦੀ ਜੁਰਅਤ ਕੀਤੀ। ਜਿਸ ਤੋਂ ਚਿੜਕੇ ਪੰਜਾਬੀ ਸੂਰਬੀਰਾਂ ਨੇ ਅੰਗ੍ਰੇਜ਼ਾਂ ਦੀ ਇਸ ਕਾਲੀ ਕਰਤੂਤ ਦੀਆਂ ਧੱਜੀਆਂ ਉਡਾ ਦਿਤੀਆਂ ਤੇ ਸੌਂਦੇ ਜਾ ਰਹੇ ਭਾਰਤੀਆਂ ਨੂੰ ਹਲੂਣਕੇ ਦੇਸ਼ ਭਗਤੀ ਦਾ ਸਬੂਤ ਦਿੱਤਾ।

ਰਾਜਿੰਦਰ ਸਿੰਘ

# ਜੁਗ ਜੁਗ ਵਸਣ ਸਤਿਗੁਰੂ

ਵਲੋਂ ਸ. ਮੋਹਣ ਸਿੰਘ ਜੀ "ਮਤਵਾਲਾ" ਐਡੀਟਰ ਕੌਮੀ ਸੰਦੇਸ਼, ਫਗਵਾੜਾ

ਵਸਦਾ ਨਗਰ ਪੰਜਾਬ ਵਿਚ, ਪੂਜਣ ਜੋਗ ਜੋ ਧਾਮ।
ਸਰਸਾ ਜਿਦ੍ਹੀ ਤਸੀਲ ਏ, ਜੀਵਨ-ਨਗਰ ਏ ਨਾਮ।
ਕੌਤਕ ਉਥੇ ਕਰ ਰਹੇ, ਸਤਿਗੁਰੂ ਮਹਾਰਾਜ।
ਨਿਉਂ ਨਿਉਂ ਚਰਨੀਂ ਪੈ ਰਿਹਾ,'ਸਤਿਜੁਗ' ਵਾਲਾ ਰਾਜ।
ਮਿਠੇ ਬਚਨ ਅਲਾਪ ਕੇ, ਠੰਢ ਰਹੇ ਨੇ ਪਾ।
ਜਲਵਾ ਤਕ ਕੇ ਉਨਾਂ ਦਾ, ਹੁੰਦੇ ਪਾਪ ਹਵਾ।
ਮਿਠਤ ਦੇ ਭੰਡਾਰ ਨੇ, ਮਿਹਰਾਂ ਦੇ ਸੁਲਤਾਨ।
ਦਾਸ ਉਨਾਂ ਦੇ ਬਣ ਗਏ, ਜੱਗ ਦੇ ਕੁਲ ਸਨਮਾਨ।
ਨਦਰੀ ਨਦਰ ਨਿਹਾਲ ਕਰ, ਦੇਂਦੇ ਤਾਰ ਅਨੇਕ।
ਮਾਰਨ ਬਾਣ ਪ੍ਰੇਮ ਦਾ, ਪੈਣ ਕਲੇਜੇ ਛੇਕ।
ਬਿਨ ਬੱਦਲ ਹੀ ਸਤਿਗੁਰੂ, ਦੇਂਦੇ ਮੀਂਹ ਵਰਸਾ।
ਭੇਤ ਉਨਾਂ ਦੇ ਚੋਜ ਦਾ, ਕੋਈ ਨ ਸਕਿਆ ਪਾ।
ਸਤਿਗੁਰ ਫੁਲ ਗੁਲਾਬ ਦਾ, ਸੰਗਤ ਭੌਰ ਸਮਾਣ।
ਦਰਸ-ਸੁਗੰਧੀ ਬਦਲੇ, ਸਦਕੇ ਹੋ ਹੋ ਜਾਣ।
ਨੈਣ ਕਟੋਰੇ ਛਲਕਦੇ, ਅੰਮ੍ਰਿਤ ਮਈ ਫੁਹਾਰ।
ਕਣ ਕਣ ਅੰਦਰ ਕਰ ਰਹੇ, ਜੀਵਨ ਦਾ ਸੰਚਾਰ।
ਉਤੇ ਮਨ ਦੀ ਤਕੜੀ, ਸ਼ਬਦ ਰਹੇ ਨੇ ਤੋਲ।
ਖੁਲੇ ਹਥੀਂ ਬਖਸ਼ਦੇ, ਲਾਲ ਬੜੇ ਅਨਮੋਲ।
ਕਿਰਦੇ ਮੁਖੋਂ ਫੁਲ ਨੇ, ਜਿਸ ਘੜੀ ਮੁਸਕਾਣ।
ਦਾਤ ਅਮੁਲੀ ਖੁਸ਼ੀ ਦੀ, ਝੋਲੀਆਂ ਭਰ ਵਰਤਾਣ।
ਸੁੰਦਰ ਮੁਖੜਾ ਆਪਦਾ, ਕਦ ਹੈ ਸਰੂ ਸਮਾਣ।
ਨਾਲ ਨਿੰਮ੍ਰਤਾ ਸਤਿਗੁਰੂ, ਐਪਰ ਲਿਫਦੇ ਜਾਣ।
ਚਿਟੇ ਬਸਤਰ ਸੋਭਦੇ, ਮਾਲਾ ਹਥ ਹਮੇਸ਼।
ਉਹ ਨੇ ਸਚੇ ਸ਼ਹਿਨਸ਼ਾਹ, ਨਾਲੇ ਨੇ ਦਰਵੇਸ਼।
ਦਿਲ ਉਨਾਂ ਦਾ ਪਿਆਰਿਓ ! ਸਾਗਰ ਵਾਂਗ ਵਿਸ਼ਾਲ।
ਸੇਵਾ ਅਤੇ ਪ੍ਰੇਮ ਦੇ, ਮੋਤੀ ਰਿਹਾ ਉਛਾਲ।
ਦਿਨ ਦੂਣਾ ਹੈ ਵਧ ਰਿਹਾ, ਸਤਿਗੁਰ ਦਾ ਪ੍ਰਤਾਪ।
ਦਰਸ਼ਨ ਕਰਕੇ ਉਨਾਂ ਦਾ, ਮਿਟਦੇ ਨੇ ਸੰਤਾਪ।
ਮੈਲ ਚਿਰਾਂ ਦੀ ਦਿਲਾਂ ਤੋਂ, ਦੇਣ ਪਲਾਂ ਵਿਚ ਧੋ।
ਏਥੇ ਦਿਉਤੇ ਵਸਦੇ, "ਸੰਤ-ਸਿਪਾਹੀ" ਜੋ।

ਧੰਨ ! ਗੁਰਾਂ ਦੀ ਪਦਵੀ, ਧੰਨ ਉਨਾਂ ਦਾ ਨਾਮ।
ਧੰਨ ਉਨਾਂ ਦੀ ਘਾਲਣਾਂ ਲੱਖ ਲੱਖ ਹੈ ਪ੍ਰਨਾਮ।
ਧੰਨ ! ਧੰਨ ! ਬਾਬਾ ਰਾਮ ਸਿੰਘ, ਧੰਨ ਉਨਾਂ ਦੀ ਘਾਲ।
ਜੋ ਕੁਝ ਕੀਤਾ ਉਨਾਂ ਨੇ, ਮਿਲਦੀ ਨਹੀਂ ਮਿਸਾਲ।
ਧੰਨ ਉਨਾਂ ਦੇ ਸੰਤ ਨੇ, ਧੰਨ ਉਨਾਂ ਦੀ ਕਾਰ।
ਤੋਪਾਂ ਅਗੇ ਡੱਟ ਗਏ, ਉਹ ਮਰਦਾਨਾਂ ਵਾਰ।
ਸੰਤ ਸਿਪਾਹੀ ਜੋਧਿਆਂ, ਲਖਾਂ ਕਸ਼ਟ ਉਠਾਲ।
ਦੇਸ਼ ਅਜ਼ਾਦੀ ਵਾਸਤੇ, ਬਚਨ ਵਿਖਾਇਆ ਪਾਲ।
ਕਰਨੀ ਤਕ ਕੇ ਉਨਾਂ ਦੀ, ਦਿਉਤੇ ਵੀ ਸ਼ਰਮਾਉਣ।
ਐਪਰ ਨਾਲ ਪਿਆਰ ਦੇ, ਕੋਮਲ ਫੁਲ ਵਰਸਾਉਣ।
ਉਚਾ ਸੁਚਾ ਪੰਥ ਇਹ, ਉੱਜਲ ਰਹੇ ਸਦੀਵ।
ਬੇੜੇ ਚੜ੍ਹਕੇ ਨਾਮ ਦੇ, ਪਾਰ ਲਗਣ ਕੁਲ ਜੀਵ।
ਜੁਗ ਜੁਗ ਵਸਣ ਸਤਿਗੁਰੂ, ਮੇਰੇ ਜਜ਼ਬੇ ਕਹਿਣ।
ਏਦਾਂ ਹੀ ਵਿਚ ਸੰਗਤਾਂ, ਠੰਡਕ ਪਾਉਂਦੇ ਰਹਿਣ।

# "ਸਤਿਜੁਗ" ਦੇ ਪਾਠਕਾਂ ਦਾ ਧਨਵਾਦ

"ਸਤਿਜੁਗ" ਦੇ "ਜ਼ਮੰਤ ਅੰਕ" ਬਾਰੇ ਮੇਰੀ ਪੜ੍ਹਦੋਲ ਤੇ ਅਪ੍ਰੈਲ ਦੇ "ਸਤਿਜੁਗ" ਵਿਚ ਮੇਰੀ ਕਵਿਤਾ "ਪਾਵਨ ਵੈਸਾਖੀ" ਪੜ੍ਹਕੇ ਬਹੁਤ ਸਾਰੇ ਪਾਠਕਾਂ ਨੇ ਮੈਨੂੰ ਪ੍ਰਸ਼ੰਸਾ ਦੀਆਂ ਚਿਠੀਆਂ ਲਿਖੀਆਂ ਹਨ। ਕਈਆਂ ਨੇ ਇਛਾ ਪ੍ਰਗਟ ਕੀਤੀ ਹੈ ਕਿ "ਸਤਿਜੁਗ" ਦੇ ਹਰ ਪਰਚੇ ਵਿਚ ਆਪਣੇ ਖਿਆਲਾਤ ਪ੍ਰਗਟ ਕਰਦਾ ਰਹਾਂ। ਮੈਂ ਆਪਣੇ ਸ਼ੁਭ ਚਿੰਤਕਾਂ ਦਾ ਹਾਰਦਿਕ ਧਨਵਾਦ ਕਰਦਾ ਹਾਂ ਤੇ ਉਹਨਾਂ ਨੂੰ ਭਰੋਸਾ ਦਵਾਉਂਦਾ ਹਾਂ ਕਿ ਮੈਂ "ਸਤਿਜੁਗ" ਦੇ ਪਾਠਕਾਂ ਦੀ ਸੇਵਾ ਕਰਨ ਤੋਂ ਸੰਕੋਚ ਨਹੀਂ ਕਰਾਂਗਾ। ਅੱਡ ਅੱਡ ਚਿਠੀਆਂ ਲਿਖਣ ਦੀ ਬਜਾਏ ਮੈਂ ਸਮੂਹਕ ਤੌਰ ਪੁਰ 'ਸਤਿਜੁਗ' ਰਾਹੀਂ ਸਾਰੇ ਪਾਠਕਾਂ ਦਾ ਧਨਵਾਦ ਕਰਦਾ ਹਾਂ, ਜਿਨ੍ਹਾਂ ਨੇ ਮੈਨੂੰ ਅਪਣੀ ਪ੍ਰਸੰਸਾ ਨਾਲ ਨਿਵਾਜਿਆ ਹੈ। ਮੈਂ ਸਮਝਦਾ ਹਾਂ ਕਿ ਇਹ ਮੇਰੀ ਵਡਿਆਈ ਨਹੀਂ ਹੋਈ, ਸਗੋਂ ਅਟੱਲ ਪ੍ਰਤਾਪੀ ਮਹਾਰਾਜ ਪ੍ਰਤਾਪ ਸਿੰਘ ਜੀ ਤੇ ਉਨਾਂ ਦੇ ਪੂਜਣਵਰ ਸਤਿਗੁਰੂ ਰਾਮ ਸਿੰਘ ਜੀ ਦੇ ਮਿਸ਼ਨ ਦੀ ਹੀ ਕੀਰਤੀ ਹੋ ਰਹੀ ਹੈ।

ਮੈਂ ਹਾਂ ਸਮੂੰਹ ਪਾਠਕਾਂ ਦਾ ਧਨਵਾਦੀ—

ਮੋਹਨ ਸਿੰਘ 'ਮਤਵਾਲਾ' ਐਡੀਟਰ ਕੌਮੀ ਸੰਦੇਸ਼, ਡਾਃ ਸਤਨਾਮ ਪੁਰਾ ਫਗਵਾੜਾ

# "ਤੇਰਾ ਭਾਣਾ ਮੀਠਾ ਲਾਗੇ"

ਸ੍ਰ: ਮੇਹਰ ਸਿੰਘ ਹਾਫ਼ਿਜ਼ਾਬਾਦੀ, ਕੈਨਪੁਰ

ਸ੍ਰੀ ਗੁਰੂ ਅਰਜਨ ਦੇਵ ਜੀ ਦਾ ਉਚਾਰਨ ਕੀਤਾ ਹੋਯਾ ਮਹਾਵਾਕ "ਤੇਰਾ ਭਾਣਾ ਮੀਠਾ ਲਾਗੇ" ਇਕ ਮਹਾਨ ਰਹਸੱਜ (ਗੋਹਜ ਭੇਦ) ਨਾਲ ਭਰਪੂਰ ਹੈ।

ਈਸ਼ੂਰ ਦੇ ਭਾਣੇ ਨੂੰ ਮੰਨ ਲੈਣਾ ਜਾਂ ਉਸਦੇ ਦਿਤੇ ਹੋਏ ਦੁਖ ਜਾਂ ਸੁਖ ਨੂੰ ਸਮਾਨ ਰੂਪ ਵਿਚ ਪਰਵਾਨ ਕਰਨਾ ਇਹ ਹਰ ਮਨੁਖ ਦਾ ਕੰਮ ਨਹੀਂ ਹੈ। ਇਹ ਸਿਰਫ ਗਿਆਨ ਵਾਨ ਵਯਕਤੀ ਹੀ ਕਰ ਸਕਦਾ ਹੈ। ਭਗਵਾਨ ਕ੍ਰਿਸ਼ਨ ਨੇ ਗੀਤਾ ਦੇ ਪੰਜਵੇਂ ਅਧਿਆਏ ਦੇ ੨੦ ਵੇਂ ਸਲੋਕ ਵਿਚ ਕਹਿਆ ਹੈ ਕਿ ਬ੍ਰਹਮ ਨੂੰ ਜਿਨ੍ਹਾਂ ਨੇ ਜਾਨਿਆ ਹੈ ਉਹ ਬ੍ਰਹਮ ਵਿਚ ਹੀ ਸਥਿਰ ਰਹਿੰਦੇ ਹਨ ਉਹਨਾਂ ਦਾ ਹਿਰਦਾ ਅਨਕੂਲ ਅਵਸਥਾ (ਸੁਖ ਦੀ ਹਾਲਤ) ਔਨ ਤੇ ਸੁਖੀ ਨਹੀਂ ਹੁੰਦਾ ਅਤੇ ਪ੍ਰਤੀਕੂਲ ਅਵ-ਸਥਾ (ਦੁਖ ਦੀ ਹਾਲਤ ਵਿਚ ਘਬਰਾਂਦਾ ਜਾਂ ਡੋਲਦਾ ਨਹੀਂ।

ਜਿਸ ਸਤਯ ਨਿਆਏ ਅਤੇ ਪਵਿਤ੍ਰਤਾ ਦੇ ਨਿਯਮ ਦੇ ਅਧੀਨ ਸਾਰੇ ਬ੍ਰਹਮੰਡ ਦਾ ਕਾਰਯ ਚਲ ਰਿਹਾ ਹੈ ਉਸ ਨਿਯਮ ਵਿਚ ਅਟੱਲ ਵਿਸ਼-ਵਾਸ ਹੋਨ ਦਾ ਨਾਮ ਹੀ ਈਸ਼ਵਰ ਵਿਸ਼ਵਾਸ ਹੈ। ਅਤੇ ਐਸਾ ਵਿਸ਼ਵਾਸ ਰਖਨ ਵਾਲੇ ਮਨੁਖ ਨੂੰ ਜਦੋਂ ਦੁਖ ਵਾਪਰਦਾ ਹੈ ਤਾਂ ਉਹ ਇਸ ਦੁਖ ਨੂੰ ਹੀ ਦਾਰੂ ਜਾਂ ਦਵਾਈ ਸਮਝਦਾ ਹੈ ਅਤੇ ਇਸ ਦੁਖ ਨੂੰ ਇਸ ਵਿਸ਼ਵਾਸ ਨਾਲ ਭੋਗਦਾ ਹੈ ਕਿ ਈਸ਼ਵਰ ਦਾ ਜੋ ਵਿਧਾਨ ਹੈ ਉਹ ਹੀ ਮੇਰੇ ਲਈ ਕਲਯਾਨ ਕਾਰੀ ਹੈ। ਉਹ ਜਾਨਦਾ ਹੈ ਕਿ ਮਾਂ ਬਚੇ ਨੂੰ ਚਾਰ ਅਰਕ ਜਾਂ ਕੋਈ ਹੋਰ ਕੌੜੀ ਦਵਾਈ ਇਸ ਨੀਯਤ ਨਾਲ ਕਦੀ ਭੀ ਨਹੀਂ ਦੇਂਦੀ ਕਿ ਉਸਦਾ ਬਚਾ ਰੋਵੇ ਜਾਂ ਉਸਨੂੰ ਦੁਖ ਮਿਲੇ ਸਗੋਂ ਉਹ ਤਾਂ ਇਸ ਵਾਸਤੇ ਦੇਂਦੀ ਹੈ ਕਿ ਬਚਾ ਅਰੋਗ ਹੋਵੇ। ਪਰ ਐਸਾ ਵਿਚਾਰ ਕੇਵਲ ਉਹ ਮਨੁਖ ਕਰ ਸਕਦਾ ਹੈ ਜਿਸ ਨੇ ਈਸ਼ਵਰ ਨੂੰ ਸਤ ਤੇ ਸਾਰ ਜਾਣ ਲਿਆ ਹੈ। ਭਾਵ ਏਹ ਕਿ ਜੋ ਈਸ਼ੂਰ ਵਿਚ ਹੀ ਸਥਿਰ ਰਹਿੰਦਾ ਹੈ।

ਪਰ ਗੁਰੂ ਅਰਜਨ ਦੇਵ ਜੀ ਦੇ ਉਪਰੋਕਤ ਮਹਾਨ ਵਾਕ ਅੰਦਰ ਤਾਂ ਇਸਤੋਂ ਭੀ ਹੋਰ ਅਗੇ ਦੀ ਅਵਸਥਾ ਦਾ ਗੋਹਜ ਭੇਦ ਵਰਨਨ ਕੀਤਾ ਗਿਆ ਹੈ। ਸ਼ਰੀਰ ਦੀ ਲੋੜ ਅਨੁਸਾਰ ਦਾਲ ਰੋਟੀ ਤਾਂ ਨਿਤ ਹੀ ਖਾਈਦੀ ਹੈ ਪਰ ਜਦ ਕਦੀ ਕੋਈ ਮਿਠਾ ਭੋਜਨ ਜਾਂ ਮਿਠਾਈ ਖਾਸ ਤੌਰ ਤੇ ਬਨਵਾਈ ਜਾਵੇ ਤਾਂ ਉਸਨੂੰ ਇਕ ਖਾਸ ਰੁਚੀ ਨਾਲ ਹੀ ਖਾਈਦਾ ਹੈ। ਅਤੇ ਇਸੇ ਰੁਚੀ ਨੂੰ ਗੁਰੂ ਜੀ ਉਸ ਈਸ਼ਵਰ ਦੇ ਭਾਣੇ ਜੀ ਉਸਦੇ ਦਿਤੇ ਹੋਏ ਦੁਖ ਸੁਖ ਵਿਚ ਅਨੁਭਵ ਕਰਵਾ ਰਹੇ ਹਨ।

ਇਸ ਅਵਸਥਾ ਦੇ ਬਾਰੇ ਕੁਝ ਭੀ ਲਿਖਣਾ ਜਾਂ ਕਹਿਣਾ ਇਸੇਤਰ੍ਹਾਂ ਹੈ ਕਿ ਜਿਸਤ੍ਰਾਂ ਕਿਸੇ ਅਨਡਿਠੇ ਥਾਂ ਬਾਬਤ ਕਿਸੇ ਕਿਤਾਬ ਵਿਚੋਂ ਜਾਂ ਕਿਸੇ ਸਮਾਚਾਰ ਪੱਤਰ ਵਿਚੋਂ ਕੁਝ ਹਾਲਾਤ ਪੜ੍ਹ ਕੇ ਉਸ ਥਾਂ ਦਾ ਕੋਈ ਨਕਸ਼ਾ ਅਪਨੇ ਦਿਮਾਗ ਵਿਚ ਬਨਾ ਲਈਦਾ ਹੈ। ਪਰ ਜਦੋਂ ਕਦੀ ਸੱਚ ਮੁਚ ਉਸ ਥਾਂ ਤੇ ਪੁਜੀਏ ਤਾਂ ਉਸ ਥਾਂ ਵਿਚ ਤੇ ਉਸ ਨਕਸ਼ੇ ਵਿਚ ਜੋ ਕਦੀ ਅਪਨੇ ਦਿਮਾਗ ਵਿਚ ਬਨਾਯਾ ਸੀ ਬੜਾ ਫਰਕ ਨਜ਼ਰ ਔਂਦਾ ਹੈ। ਅਤੇ ਵੇਖੀਦਾ ਹੈ ਕਿ ਇਹ ਤਾਂ ਕੁਝ ਹੋਰ ਹੀ ਹੈ।

ਲਖਾਂ ਤੇ ਹਜ਼ਾਰਾਂ ਈਸ਼ਵਰ ਭਗਤੀ ਕਰਨ ਵਾਲਿਆਂ ਵਿਚੋਂ ਕੋਈ ਇਕ ਹੋਂਦਾ ਹੈ ਜੋ ਹਿਰਦੇ ਦੀ ਸ਼ੁਧ ਭਾਵਨਾ ਨਾਲ ਈਸ਼ਵਰ ਨੂੰ ਯਾਦ

ਕਰਦਾ ਹੈ ਅਤੇ ਐਸੇ ਹਜ਼ਾਰਾਂ ਹੀ ਸ਼ੁਧ ਭਾਵਨਾ ਵਾਲਿਆਂ ਵਿਚੋਂ ਕੋਈ ਇਕ ਐਸਾ ਵਯਕਤੀ ਹੋਂਦਾ ਹੈ ਜਿਸ ਨੂੰ ਈਸ਼ਵਰ ਦਾ ਗਿਆਨ ਹੋਂਦਾ ਹੈ। ਅਤੇ ਜਿਸ ਨੂੰ ਗਿਆਨ ਹੋ ਜਾਂਦਾ ਹੈ ਉਸ ਵਾਸਤੇ ਫਿਰ ਦੁਖ ਅਤੇ ਸੁਖ ਬਰਾਬਰ ਹੋਂਦਾ ਹੈ ਉਸ ਵਿਚ ਕੋਈ ਫਰਕ ਨਹੀਂ ਦਿਸਦਾ।

ਗਿਆਨ ਜਦੋਂ ਇਕ ਵਾਰ ਹਿਰਦੇ ਵਿਚ ਜਾਗ੍ਰਤ ਹੋ ਜਾਵੇ ਤਾਂ ਫਿਰ ਉਹ ਮਿਟਦਾ ਨਹੀਂ ਹੈ। ਪਰ ਭਾਵ (ਭਾਵਨਾ) ਤਾਂ ਬਦਲ ਜਾਨ ਵਾਲੀ ਚੀਜ਼ ਹੈ। ਇਕ ਵੇਲੇ ਜੇ ਕਿਸੇ ਮਨੁਖ ਬਾਬਤ ਹਿਰਦੇ ਵਿਚ ਹਿਤ ਦੀ ਭਾਵਨਾ ਹੋਂਦੀ ਹੈ ਤਾਂ ਦੂਜੇ ਵਕਤ ਹੋ ਸਕਦਾ ਹੈ ਕਿ ਉਸੇ ਮਨੁਖ ਬਾਰੇ ਹਿਰਦਾ ਵੈਰ ਭਾਵ ਨਾਲ ਭਰਪੂਰ ਹੋ ਜਾਵੇ। ਕਿਸੇ ਵਕਤ ਗੁਰੂ ਨੂੰ ਬਹੁਤ ਕੁਝ ਸਮਝ ਲਈਦਾ ਹੈ ਤੇ ਦੂਜੇ ਵਕਤ ਵਿਚ ਉਸ ਨੂੰ ਸਾਧਾਰਨ ਮਨੁਖ ਵੇਖਨ ਲਗ ਪਈਦਾ ਹੈ। ਮਿਤ੍ਰ ਦੁਸ਼ਮਣ ਹੋ ਜਾਂਦੇ ਹਨ ਤੇ ਕਈ ਵੈਰੀਆਂ ਨਾਲ ਵੈਰ ਭਾਵ ਮਿਟਾਕੇ ਮਿਤ੍ਰਤਾ ਕਾਇਮ ਕੀਤੀ ਜਾਂਦੀ ਹੈ। ਅਤੇ ਇਹ ਹੀ ਕਾਰਨ ਹੈ ਕਿ ਕਈ ਲੋਗ, ਜੋ ਕੇਵਲ ਭਾਵਨਾ ਕਰਕੇ ਭਗਤ ਪ੍ਰਸਿਧ ਸਨ, ਪਰ ਗਿਆਨ ਤੋਂ ਬਰੇਰ ਹੋਣ ਕਰਕੇ ਉਹਨਾਂ ਦੀ ਅਵਸਥਾ ਹੋਰ ਹੋ ਗਈ। ਜੋ ਕਲ ਤਕ ਕਿਸੇ ਮਹਾਨ ਪੁਰਸ਼ ਦੇ ਬੜੇ ਸਰਧਾਲੂ ਸੀ ਅਜ ਉਸ ਉਸੇ ਮਹਾਨ ਪੁਰਸ਼ ਦੀ ਨਿੰਦਾ ਕਰਦੇ ਨਹੀਂ ਥਕਦੇ। ਭਾਵ ਇਹ ਕਿ ਕੇਵਲ ਗਿਆਨ ਹੀ ਉਹ ਚੀਜ਼ ਹੈ ਜੋ ਬਦਲ ਨਹੀਂ ਸਕਦਾ ਅਤੇ ਜੋ ਬਦਲ ਗਿਆ ਉਹ ਗਿਆਨ ਨਹੀਂ ਕਹਿਆ ਜਾ ਸਕਦਾ।

ਗਿਆਨ ਉਸ ਅਵਸਥਾ ਦਾ ਨਾਮ ਹੈ ਕਿ ਜਦੋਂ ਕਿਸੇ ਚੀਜ਼ ਨੂੰ ਉਸ ਦੇ ਅਸਲ ਰੂਪ ਵਿਚ ਸਾਫ ਸਪਸ਼ਟ ਵੇਖਕੇ ਲਿਆ ਜਾਵੇ ਅਤੇ ਜਾਨ ਲਿਆ ਜਾਵੇ। ਮੈਂ ਇਹ ਜਾਨਦਾ ਹਾਂ ਕਿ ਮੇਰੇ ਘਰ ਦਾ ਦਰਵਾਜ਼ਾ ਪੂਰਬ ਵਲ (ਚੜ੍ਹਦੇ ਵਲ) ਹੈ। ਜਾਂ ਇਸ ਨੂੰ ਇਸਤਰਾਂ ਕਹਿਨਾ ਚਾਹੀਦਾ ਹੈ ਕਿ ਮੈਨੂੰ ਇਸ ਗਲ ਦਾ ਗਿਆਨ ਹੈ ਕਿ ਮੇਰੇ ਘਰ ਦਾ ਦਰਵਾਜ਼ਾ ਪੂਰਬ ਵਲ ਹੈ। ਕਿਉਂਕਿ ਮੈਂ ਇਸ ਨੂੰ ਵੇਖ ਲਿਆ ਹੈ ਅਤੇ ਇਸ ਨੂੰ ਚੰਗੀਤਰਾਂ ਜਾਨ ਲਿਆ ਹੈ। ਅਤੇ ਹੁਨ ਜੇ ਕੋਈ ਮਨੁਖ ਕਈ ਪਰਕਾਰ ਦੀ ਦਲੀਲ ਦੇਕੇ ਇਹ ਦਸੇ ਕਿ ਮੇਰੇ ਘਰ ਦਾ ਦਰਵਾਜਾ ਕਿਸੇ ਹੋਰ ਪਾਸੇ ਹੈ ਪੂਰਬ ਵਲ ਨਹੀਂ ਤਾਂ ਉਹ ਮੇਰੇ ਇਸ ਗਿਆਨ ਵਿਚ ਫਰਕ ਨਹੀਂ ਪਾ ਸਕਦਾ ਕਿਉਂਕਿ ਮੈ ਉਸ ਨੂੰ ਵੇਖਿਆ ਹੋਯਾ ਹੈ। ਅਤੇ ਇਸ ਨੂੰ ਜਾਨਦਾ ਹਾਂ। ਇਸੇਤਰਾਂ ਜਿਸ ਨੇ ਈਸ਼ਵਰ ਨੂੰ ਵੇਖ ਲਿਆ ਹੈ ਫਿਰ ਕੋਈ ਭੀ ਹਜ਼ਾਰ ਕਿਉ ਨਾ ਬਨ ਜਾਨ ਉਹ ਇਹ ਕਦੀ ਭੀ ਨਹੀਂ ਕਹੇਗਾ ਕਿ ਈਸ਼ਵਰ ਕੋਈ ਚੀਜ਼ ਨਹੀਂ।

ਐਸੇ ਗਿਆਨੀ ਦਾ ਨਾਮ ਹੀ ਸਿਧ ਜਾ ਰਿਸ਼ੀ ਹੋਂਦਾ ਹੈ। ਰਿਸ਼ੀ ਸੰਸਕ੍ਰਿਤ ਸ਼ਬਦ ਹੈ ਅਤੇ ਇਸ ਦਾ ਅਰਥ ਹੈ ਮੰਤ੍ਰ ਨੂੰ ਸਪਸ਼ਟ ਵੇਖਨ ਵਾਲਾ। ਭਾਵ ਇਹ ਕਿ ਜੋ ਵਯਕਤੀ 'ਮੰਤਰ' ਦੇ ਅੰਦਰ ਦੀ ਸਚਾਈ ਨੂੰ ਸਾਫ ਸਾਫ ਵੇਖ ਲੈਂਦਾ ਹੈ ਉਸੇ ਦਾ ਨਾਮ ਹੀ ਰਿਸ਼ੀ ਜਾਂ ਸਿਧ ਹੋਂਦਾ ਹੈ। ਕਈ ਲੋਕ ਸ਼ਾਇਦ ਇਹ ਸਮਝਦੇ ਹਨ ਕਿ ਜੋ ਮਨੁਖ ਲੋਹੇ ਦੀ ਚਾਂਦੀ ਅਤੇ ਤਾਂਬੇ ਤੋਂ ਸੋਨਾ ਬਨਾ ਕੇ ਵਿਖਾਵੇ ਜਾਂ ਬਿਨਾ ਖੰਭਾਂ ਤੋਂ ਅਕਾਸ਼ ਵਿਚ ਉਡੇ ਜਾਂ ਹੋਰ ਇਸੇ ਤਰਾਂ ਦੇ ਕਰਤਬ ਕਰੇ ਜੋ ਆਮ ਲੋਕ ਨਾ ਕਰ ਸਕਨ ਉਹ ਸਿਧ ਹੋਂਦਾ ਹੈ। ਪਰ ਸਿਧੀ ਤਾਂ ਸਚਾਈ ਨੂੰ ਸਾਫ ਵੇਖ ਲੈਣ ਯਾ ਉਸ ਦੇ ਗਿਆਨ ਦਾ ਨਾਮ ਹੈ॥

ਈਸ਼ਵਰ ਦੀ ਬੇਅੰਤ ਸ਼ਕਤੀਆਂ ਅਤੇ ਅਨੇਕ ਗੁਨਾ ਵਿਚੋਂ ਜਿਸ ਨੇ ਇਕ ਨੂੰ ਭੀ ਸਾਫ ਸਾਫ ਵੇਖ ਲਿਆ ਹੈ ਉਸ ਨੂੰ ਉਸੇ ਵਿਚ ਹੀ ਸਿਧੀ ਪ੍ਰਾਪਤ ਹੋਈ ਅਤੇ ਫਿਰ ਉਸ ਦੇ ਇਸ ਗਿਆਨ ਨੂੰ ਬਦਲ ਸਕਨ ਦੀ ਸਮ੍ਰਥਾ ਕਿਸੇ ਭੀ ਵਿਰੋਧੀ ਸ਼ਕਤੀ ਵਿਚ ਨਾ ਹੋ ਸਕੀ। ਯਸੂਹ ਮਸੀਹ ਨੇ ਈਸ਼ਵਰ ਨੂੰ ਪਿਤਾ ਜਾਨਿਆ ਅਤੇ ਪੁਤਰ ਭਾਵ ਵਿਚ ਸਿਧੀ ਪ੍ਰਾਪਤ ਕਰ ਲਈ॥ ਹਜ਼ਰਤ ਮੁਹਮਦ ਨੇ ਖੁਦਾ ਨੂੰ ਮਾਲਕ ਵੇਖ ਲਿਆ

ਤੇ ਦਾਸ ਭਾਵ ਵਿਚ ਸਿਧੀ ਪ੍ਰਾਪਤ ਕੀਤੀ। ਮਹਾ-ਤਾਮਾਂ ਬੁਧ ਅਤੇ ਮਹਾਤਮਾ ਗਾਂਧੀ ਨੇ ਸ਼ਾਂਤ ਭਾਵ ਵਿਚ ਸਿਧੀ ਪ੍ਰਾਪਤ ਕਰਕੇ ਇਸੇ ਦਾ ਪਰਚਾਰ ਕੀਤਾ। ਪ੍ਰਹਿਲਾਦ ਨੇ ਉਸਨੂੰ ਰਖਣਹਾਰ ਜਾਨ ਲਿਆ ਤੇ ਫਿਰ ਕਿਸੇ ਭੀ ਦਿਤੇ ਗਏ ਕਸ਼ਟ ਦੇ ਸਾਮਣੇ ਭੈ ਨਹੀਂ ਮੰਨਿਆ।

"੧ੴ ਸਤਿਨਾਮ ਕਰਤਾ ਪੁਰਖ ਨਿਰਭੌ ਨਿਰਵੈਰ ਅਕਾਲ ਮੂਰਤਿ ਅਜੂਨੀ ਸੈ ਭੰ" ਮੂਲ ਮੰਤ੍ਰ ਦੇ ਅੰਦਰ ਜੋ ਸਚਾਈ ਹੈ ਉਸ ਨੂੰ ਸਪਸ਼ਟ ਵੇਖ ਲੈਣ ਦੀ ਹੀ ਅਵਸਥਾ ਹੀ ਉਹ ਅਵਸਥਾ ਹੈ ਕਿ ਜਿਸ ਨਾਲ ਜੀਵ ਅਤੇ ਈਸ਼ਵਰ ਅਭੇਦ ਹੋ ਜਾਂਦੇ ਹਨ ਅਤੇ ਜਿਸ ਨੂੰ ਵੇਦ–ਸ਼ਾਸਤਰ ਅਤੇ ਹੋਰ ਗ੍ਰੰਥਾਂ ਨੇ ਸਭ ਤੋਂ ਉਤਮ ਅਵਸਥਾ ਕਹਿਆ ਹੈ ਅਤ ਇਸੇ ਨੂੰ ਮੁਕਤੀ ਦੀ ਆਖਰੀ ਮੰਨਜ਼ਲ ਮੰਨਿਆ ਹੈ॥ ਇਸ ਮੰਜ਼ਲ ਤੇ ਪੁਜ ਕੇ ਜੀਵ ਬ੍ਰਹਮ ਹੋ ਜਾਂਦਾ ਹੈ ਅਤੇ ਉਹ ਹਰ ਪਰਚਾਰ ਦੀ ਵਾਸ਼ਨਾਵਾ ਤੋਂ ਰਹਿਤ ਹੋ ਕੇ ਈਸ਼ਵਰ ਇਛਿਆ ਅਨੁਸਾਰ ਵਿਚਰਦਾ ਹੈ। ਉਸ ਨੂੰ ਕੋਈ ਭੀ ਦੁਖ ਦੁਖ ਨਹੀਂ ਜਾਪਦਾ ਤੇ ਕੋਈ ਭੀ ਸੁਖ ਸੁਖ ਨਹੀਂ ਜਾਪਦਾ ਅਤੇ ਉਹ ਦੁਖ ਸੁਖ ਦੋਨੋ ਸਮ ਕਰ ਜਾਨਦਾ ਹੈ।

ਪਰ ਇਸ ਤੋ ਭੀ ਅਗੇ ਇਕ ਹੋਰ ਮੰਜ਼ਲ ਹੈ ਅਤੇ ਉਥੇ ਪੁਜਨ ਵਾਸਤੇ ਉਸ ਗਿਆਨ ਦੀ ਲੋੜ ਹੈ ਜੋ 'ਗੁਰ ਪ੍ਰਸ਼ਾਦ' ਸ਼ਬਦ ਦੇ ਅੰਦਰ ਭਰਭੂਰ ਹੈ ਜਦੋਂ "ਗੁਰ ਪ੍ਰਸ਼ਾਦ" ਦੇ ਅੰਦਰ ਦੀ ਸਚਾਈ ਨੂੰ ਸਪਸ਼ਟ ਵੇਖ ਲਿਆ ਜਾਂਦਾ ਹੈ ਤਾਂ ਫਿਰ ਇਹ ਅਵਸਥਾ ਔਂਦੀ ਹੈ ਕਿ "ਤੇਰਾ ਭਾਣਾ ਮੀਠਾ ਲਾਗੈ" ਅਤੇ ਇਸ ਗਿਆਨ ਨੂੰ ਪ੍ਰਾਪਤ ਹੋਣ ਵਾਲਾ ਗਿਆਨੀ ਦੁਖ ਅਤੇ ਸੁਖ ਨੂੰ ਜਾਂ ਉਸ ਦੇ ਭਾਣੇ ਨੂੰ ਸਿਰਫ ਸਮਾਨ ਰੂਪ ਵਿਚ ਹੀ ਨਹੀਂ ਮੰਨਦਾ ਸਗੋਂ ਉਸ ਵਿਚ ਮਿਠਾਸ ਨੂੰ ਅਨੁਭਵ ਕਰਦਾ ਹੈ ਅਤੇ ਉਸ ਦੀ ਰੁਚੀ ਉਸ ਵਿਚ ਉਤਪਨ ਹੋਂਦੀ ਹੈ। ਮੇਰੇ ਖਿਆਲ ਅੰਦਰ ਤਾਂ "ਸਿਖੀ" ਨਾਮ ਹੀ ਉਸ ਗਿਆਨ ਦਾ ਹੈ ਜੋ "ਗੁਰ ਪ੍ਰਸਾਦ" ਸ਼ਬਦ ਦੇ ਅੰਦਰ ਭਰਪੂਰ ਹੈ। ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸੇ ਗਿਆਨ ਨੂੰ ਸਪਸ਼ਟ ਕਰਕੇ ਵਿਖਾਨ ਵਾਸਤੇ ਹੀ ਅਕਹਿ ਤੇ ਅਸਹਿ ਕਸ਼ਟ ਝਲੇ ਅਤੇ ਅਪੂਰਵ ਸ਼ਹੀਦੀ ਦਵਾਰਾ ਸਿਖਾਂ ਵਾਸਤੇ ਪੱਥ ਪਰਦਰਸ਼ਨ ਕੀਤਾ (ਭਾਵ ਰਸਤਾ ਵਿਖਾਯਾ)

ਅਤੇ ਇਸੇ ਹੀ ਗਿਆਨ ਦੇ ਅਧਾਰ ਤੇ ਉਹਨਾਂ ਤੋ ਬਾਹਦ ਅਨੇਕ ਸਿਖ ਸ਼ਹੀਦਾਂ ਨੇ ਸਿਰਫ ਸ਼ਹੀਦੀ ਹੀ ਪ੍ਰਾਪਤ ਨਹੀਂ ਕੀਤੀ ਸਗੋਂ ਇਸ ਸ਼ਹੀਦੀ ਵਿਚ ਰੁਚੀ ਦਾ ਹੋਨਾ ਭੀ ਪਰਗਟ ਕੀਤਾ ਹੈ ਜਦੋਂ ਅਸੀਂ ਵੇਖਦੇ ਹਾਂ ਕਿ ਨਾਮਧਾਰੀ ਸ਼ਹੀਦ ਭਾਃ ਵਰਿਆਮ ਸਿੰਘ ਵਾਹਨ ਵਿਚੋਂ ਮਿਟੀ ਦੇ ਢੇਲੇ ਇਕਠੇ ਕਰਕੇ ਉਹਨਾਂ ਉਤੇ ਇਸ ਵਾਸਤੇ ਖੜਾ ਹੋਗਿਆ ਕਿਤੇ ਸਚਮੁਚ ਉਸ ਨੂੰ ਛਡ ਨਾਂ ਦਿਤਾ ਜਾਵੇ ਅਤੇ ਉਹ ਐਲ ਕਾਵਨ ਦੀ ਤੋਪ ਦੇ ਗੋਲੇ ਨਾਲ ਫੀਤਾ ਫੀਤਾ ਹੋਨ ਤੋਂ ਵਾਂਜਾ ਨਾ ਰਹਿ ਜਾਵੇ ਤਾਂ ਕੀਹ ਫਿਰ "ਤੇਰਾ ਭਾਣਾ ਮੀਠਾ ਲਾਗੈ" ਦੇ ਮਹਾਨ ਵਾਕ ਦੇ ਸਚੇ ਹੋਣ ਦੀ ਪ੍ਰਸਟੀ ਵਿਚ ਕੋਈ ਕਸਰ ਬਾਕੀ ਰਹਿ ਜਾਂਦੀ ਹੈ ?



# 'ਜੀਅ ਦਾਨ'

ਮਾਨਾ ਵਾਲੇ ਦੀ ਸੰਗਤ ਨੇ, ਕੀਤੀ ਤੁਰਤ ਤਿਆਰੀ।
ਢੀਠੀ ਵਾਲੇ ਦੇ ਚਰਨਾ ਵਿਚ, ਆਕੇ, ਅਰਜ਼ ਗੁਜ਼ਾਰੀ।
ਹੇ ਸਤਿਗੁਰ, ਹੇ ਦੀਨਾ ਬੰਧੂ, ਹੇ ਦੁਖੀਆਂ ਦੇ ਵਾਲੀ,
ਹੋਲਾ ਮਾਨਾ ਵਾਲੇ ਹੋਵੇ, ਸੰਗਤ ਆਖੇ ਸਾਰੀ।

ਮੰਨ ਲਈ ਗੱਲ ਸਤਿਗੁਰ ਮੇਰੇ, ਖੁਸ਼ ਹੋਏ ਨਰ-ਨਾਰੀ।
ਆਣ ਇਲਾਕੇ ਧੁੰਮਾਂ ਪਈਆਂ, ਸਤਿਗੁਰ ਜੀ ਇਸ ਵਾਰੀ।
ਏਸ ਪਰਗਣੇ ਚਰਨ ਪਾਉਣਗੇ, ਦੇਕੇ ਦਰਸ ਨੂਰਾਨੀ,
ਤਾਰਨਗੇ ਸੰਗਤਾਂ ਨੂੰ ਆਕੇ, ਜਾਵਾਂਗੇ ਬਲਿਹਾਰੀ।

ਕਿਸੇ ਮਾਈ ਨੇ ਹਥੀਂ ਕੀਤੀ, ਫਿਰਨੀ ਦੀ ਅਸਵਾਰੀ।
ਤੁਰ ਪਿਆ ਕੋਈ ਸਿਰ ਤੇ ਚੁਕਕੇ, ਆਟੇ ਦੀ ਪੰਡ ਭਾਰੀ।
ਚਾਵਾਂ ਨਾਲ ਕਿਨੇ ਦੁਧ ਸਾਰਾ, ਲੰਗਰ ਲਈ ਲਿਆਂਦਾ।
ਆਣ ਹਜ਼ਾਰਾਂ ਸੰਗਤਾਂ ਜੁੜੀਆਂ, ਮੇਲੇ ਤੇ ਇਸ ਵਾਰੀ।

ਚਾਨਣੀਆਂ ਦੀ ਛਾਂ ਨੇ ਪਾਈਆਂ ਦਿਨ ਵੇਲੇ ਸਨ ਰਾਤਾਂ।
ਰੰਗ ਬਰੰਗੇ ਫਰਸ਼ ਵਿਛਾਕੇ, ਲਾਈਆਂ ਬਾਹਰ ਕਨਾਤਾਂ।
ਛੋਲ ਦਾਰੀਆਂ, ਤੰਬੂ, ਖੇਮੇ ਲਗੇ ਵਿਚ ਕਤਾਰਾਂ,
ਦਰਸ਼ਨ ਦੇ ਅਭਿਲਾਖੀ ਆਗਏ, ਲੈ ਲੈ ਪ੍ਰੇਮ ਸੁਗਾਤਾਂ।

ਪੈਰੀਂ ਪਉਏ, ਹਥੀਂ ਮਾਲਾਂ, ਸਿਰ ਸਿਧੀਆਂ ਦਸਤਾਰਾਂ।
ਜਿਧਰੋਂ ਵੇਖੋ ਆਉਂਦੇ ਦਿਸਦੇ, ਸਿੰਘ ਹੰਸਾਂ ਦੀਆਂ ਡਾਰਾਂ।
ਕਿਨੇ ਢੋਲਕੀ ਗਲ ਵਿਚ ਪਾਈ, ਕਿਸੇ ਕੋਲ ਖੜਤਾਲਾਂ,
ਧੁਰ ਕੀ ਬਾਣੀ ਪੜ੍ਹਦੇ ਔਂਦੇ, ਬੰਨ ਬੰਨ ਸਿੰਘ ਕਤਾਰਾਂ।

ਮਾਨਾ ਵਾਲੇ ਦੀ ਅਜ ਜੂਹ ਦੀਆਂ, ਖੁਲ੍ਹੀਆਂ ਮਾਣ ਬਰਾਤਾਂ।
ਦੋਹਾਂ ਜਹਾਨਾ ਦਾ ਗੁਰ ਮਾਲਿਕ, ਵੰਡਦਾ ਬੈਠਾ ਦਾਤਾਂ।
ਚਿਟੀਆਂ ਦੁਧ ਪੁਸ਼ਾਕਾਂ ਵਾਲਾ, ਸੰਤ ਖਾਲਸਾ ਏਦਾਂ–
ਜਾਪੇ ਜਿਉਂ ਸਰਦੀ ਦੀ ਰੁੱਤੇ, ਚਾਨਣੀਆਂ ਪ੍ਰਭਾਤਾਂ।

ਅੰਮ੍ਰਿਤ ਵੇਲੇ ਸਭ ਸੰਗਤਾਂ ਨੇ, ਆਣ ਦੀਵਾਨ ਸਜਾਇਆ।
ਸ਼ਾਹੀ ਤਖਤ ਉਤੇ ਗੁਰ ਪੂਰੇ, ਬੈਠ ਚੌਕੜਾ ਲਾਇਆ।
ਗੁਰ ਨਾਨਕ ਦੀ ਜੋਤ ਇਲਾਹੀ, ਰੂਪ ਬਾਹਰਵਾਂ ਧਰਕੇ,
ਕਲਜੁਗ ਦੇ ਇਸ ਘੋਰ ਸਮੇਂ ਵਿਚ ਸਤਿਜੁਗ ਹੈ ਵਰਤਾਇਆ।

ਫਿਰ ਜਲੂਸ ਦੀ ਹੋਈ ਤਿਆਰੀ, ਘੋੜੇ ਤੁਰਤ ਮੰਗਾਏ।
ਛੈਲ-ਛਬੀਲੇ ਬੀਰ ਖਾਲਸੇ, ਖੁਸ਼ੀਆਂ ਦੇ ਵਿਚ ਆਏ।
ਰੰਗਾਂ ਨਾਲ ਚਿਤਰਿਆ ਸੋਹਣਾਂ, ਰੀਝਾਂ ਨਾਲ ਸਜਾਕੇ,
ਸਤਿਗੁਰ ਜੀ ਦੇ ਚੜ੍ਹਨ ਵਾਸਤੇ, ਹਾਥੀ ਸਿੰਘ ਲਿਆਏ।

ਹਾਥੀ ਉਤੇ ਸਤਿਗੁਰ ਚੜ੍ਹਕੇ, ਸਭ ਨੂੰ ਦਰਸ ਦਿਖਾਇਆ।
ਹੋਲੇ ਆਈ ਸਭ ਸੰਗਤ ਨੇ, ਰਜ ਰਜ ਦਰਸਣ ਪਾਇਆ।
ਹਵਾ ਆਉਣ ਤੇ ਸਰੂ ਬਾਗ ਦੇ, ਝੁਕਣ ਜਿਵੇਂ ਇਕ ਵਾਰੀ,
ਸਾਰੇ ਮੇਲੇ ਨੇ ਇਕ ਵਾਰੀ, ਏਦਾਂ ਸੀਸ ਝੁਕਾਇਆ।

ਅਗੇ ਪਿਛੇ ਘੋੜ ਚੜੇ ਨੇ, ਬਾਕੀ ਸੂਬੇ ਸਾਰੇ।
ਗੁਰ ਦਰਸ਼ਨ ਤੋਂ ਸੌ ਸੌ ਵਾਰੀ, ਜਾਣ ਸਦੱਕੜੇ ਵਾਰੇ।
ਬਾਣੀ ਪੜ੍ਹਦੇ ਮਸਤੀ ਵਿਚ ਆ, ਮਸਤਾਨੇ ਅਲਬੇਲੇ,
ਸੂਰਜ ਚੜ੍ਹਿਆ ਗੁਰੂ ਰਾਮ ਸਿੰਘ, ਕੰਵਲ ਖਿੜੇ ਸਿਖ ਪਿਆਰੇ।

ਤੁਰਿਆ ਜਦੋਂ ਜਲੂਸ ਗੁਰਾਂ 'ਦਾ ਵੱਜੇ ਢੋਲ ਨਗਾਰੇ।
ਅੜੀਅਲ ਅੱਥਰੇ ਘੋੜੇ ਭੁੜਕੇ, ਮਾਰਨ ਪਏ ਫੁੰਕਾਰੇ।
ਐਸਾ ਇੱਕ ਤਬਕਿਆ ਘੋੜਾ, ਧੂੜ ਧੁਮੌਂਦਾ ਜਾਵੇ,
ਬਚਿਓ ! ਬਚਿਓ !! ਉਪਰ ਬੈਠਾ, ਸਿੰਘ ਦਏ ਲਲਕਾਰੇ।

ਸਿੰਘਾਂ ਲਾਇਆ ਜ਼ੋਰ ਬਥੇਰਾ, ਚਾਹੁੰਦੇ ਨੇ ਅਟਕਾਇਆ।
ਐਪਰ ਕੋਈ ਪੇਸ਼ ਨਾ ਜਾਵੇ, ਜ਼ੋਰ ਬਥੇਰਾ ਲਾਇਆ।
ਓਸੇ ਤਰਾਂ ਮੁਤਾਣਾ ਘੋੜਾ, ਹੈ ਸੀ ਭੱਜਾ ਜਾਂਦਾ,
ਵੇਖੋ! ਮੇਰੇ ਰੱਬ ਦੀ ਕੁਦਰਤ, ਭਾਣਾ ਕੀ ਵਰਤਾਇਆ।

ਇੱਕ ਮਾਈ ਦਾ ਇਕੋ ਪੁੱਤਰ, ਨਿਕਲ ਘਰੋਂ ਓਹ ਆਇਆ।
ਭੀੜ-ਭੜੱਕੇ ਦੇ ਵਿਚ ਆਕੇ, ਦਿਲ ਉਹਦਾ ਘਬਰਾਇਆ।
ਏਨੇ ਨੂੰ ਉਸ ਘੋੜੇ ਐਸੀ, ਆਣ ਦੁਲੱਤੀ ਲਾਈ,
ਮਾਈ ਦਾ ਇਹ ਇਕੋ ਬੱਚਾ, ਮਰਿਆ ਸੁਰਗ ਸਿਧਾਇਆ।

ਹਾਹਾਕਾਰ ਮਚੀ ਮੇਲੇ ਵਿਚ, ਕੁਝ ਸੰਗਤਾਂ ਘਬਰਾਈਆਂ।
ਜਾ ਜਾ ਆਖਣ ਸਤਿਗੁਰ ਜੀ ਨੂੰ, ਇਹ ਕੀ ਬਣਿਆ ਸਾਈਆਂ।
ਏਨੇ ਚਿਰ ਨੂੰ ਓਹ ਘੁਮਿਆਰੀ, ਪੁੱਤ ਦੀ ਲੋਥ ਲਿਆਈ,
ਚੀਨੀ ਵਾਲੇ ਅਗੇ ਆਕੇ, ਰੋ ਰੋ ਦਏ ਦੁਹਾਈਆਂ।

ਮਾਈ ਆਖਦੀ ਸੁਣੋ ਸਾਈਂ ਜੀ, ਪੀਰਨ ਪੀਰ ਖੁਦਾਇਆ।
ਇਕੋ ਮੇਰਾ ਨੂਰ ਅੱਖਾਂ ਦਾ, ਘੋੜੇ ਮਾਰ ਮੁਕਾਇਆ।

ਮੇਰਾ ਜਗ ਤੇ ਬਿਨਾ ਏਸਦੇ, ਹੋਰ ਨਾ ਕੋਈ ਸਹਾਰਾ,
ਆਹ ਲੈ ! ਮੁਰਦਾ ਪੁੱਤਰ, ਤੇਰੇ ਕਦਮੀ ਆਣ ਟਿਕਾਇਆ।

ਮੈਂ ਸੁਣਿਆ ਤੂੰ ਵੇਗ ਝਨਾ ਦਾ, ਵਗਦਾ ਸੀ ਅਟਕਾਯਾ।
ਬਲਦੇ ਸਿਵਿਓਂ ਛਾਲ ਮਾਰਕੇ, ਮੁਰਦਾ ਕੱਢ ਜਿਵਾਇਆ।
ਨਜ਼ਰ ਤਿਰੀ ਪੱਥਰ ਤੇ ਪੈ ਕੇ, ਪਾਰਸ ਤੁਰਤ ਬਣਾਵੇ,
ਮੇਰੀ ਵਾਰੀ ਸੁਣੋ ਵਲੀ ਜੀ, ਕਿਉਂ ਏਨਾਂ ਚਿਰ ਲਾਇਆ।

ਰੋ ਰੋ ਆਖੇ ਸੁਣੋਂ ਸਾਈਂ ਜੀ, ਇਕੋ ਪੁਤਰ ਮੇਰਾ।
ਪਿਤਾ ਏਸ ਦਾ ਵਿੱਚ ਬਹਿਸ਼ਤਾਂ, ਲਾ ਬੈਠਾ ਜਾ ਡੇਰਾ।
ਮੈਨੂੰ ਦੱਸੋ ਹੁਣ ਬਾਵਾ ਜੀ, ਕਿਹੜੇ ਪਾਸੇ ਜਾਵਾਂ,
ਓਸ ਖੁਦਾਵੰਦ ਪਾਕ ਅਲਾਹ ਤੋਂ, ਦੂਆ ਆਸਰਾ ਤੇਰਾ।

ਸੁਣ ਸੁਣ ਓਸ ਮਾਈ ਦੇ ਵਿਰੜੇ, ਸਤਿਗੁਰ ਜੀ ਮੁਸਕਾਏ।
ਕਰੁਣਾ ਭਰੇ, ਮਿਹਰ ਦੇ ਮਾਲਿਕ, ਉਤਰ ਹਾਥੀਓਂ ਆਏ।
ਮੁਰਦਾ ਉਸ ਬਾਲਿਕ ਦੇ ਜਾਕੇ, ਸਿਰ ਨੂੰ ਚਰਨ ਛੁਹਾਇਆ।
'ਅੰਮ੍ਰਿਤ ਬਚਨ ਸਾਧ ਕੀ ਬਾਣੀ, ਕੰਨਾਂ ਵਿਚ ਸੁਣਾਇਆ।

ਫਿਰ ਕੀ ਸੀ ਬਸ ਉਸ ਬਾਲਿਕ ਨੇ, ਪਾਸਾ ਚਾ ਪਰਤਾਇਆ।
ਜੈ ਜੈ ਕਾਰ ਹੋਈ ਚਹੁੰ ਪਾਸੀਂ, ਬਾਲਕ ਜੀਵਨ ਪਾਇਆ।
ਬਿਜਲੀ ਵਾਂਗ ਖਬਰ ਇਹ ਸਾਰੇ, ਮੇਲੇ ਦੇ ਵਿਚ ਹੋਈ,
ਸਤਿਗੁਰੂ ਰਾਮ ਸਿੰਘ ਨੇ, ਮੁਰਦਾ ਬਾਲਕ ਤਾਂਈ ਜਿਵਾਇਆ।

ਅੱਖੀਂ ਤੱਕ ਕੇ ਇਸ ਕੌਤਕ ਨੂੰ, ਸਿਖ ਸੇਵਕ ਹਰਖਾਏ।
ਉਸ ਬੁਢੜੀ ਨੂੰ ਦੇਣ ਵਧਾਈਆਂ 'ਜੀਤ' ਹਜਾਰਾਂ ਆਏ।
ਸਿਖਾਂ ਪੜਿਆ ਸ਼ਬਦ, ਤੇਰੇ ਜਨ ਪਰਉਪਕਾਰੀ ਆਏ।
ਜੀਅ ਦਾਨ ਦੇਇ ਭਗਤੀ ਲਾਇਨ, ਹਰਸਿਉ ਲੈਣ ਮਿਲਾਏ।

## ਨੋਟ—

ਲੇਖ ਵਾਪਸ ਕਰਨਾ ਬੜੀ ਉਲਝਣ ਹੈ। ਜਿਸ ਲੇਖਕ ਨੂੰ ਸ਼ੰਕਾ ਹੋਵੇ—ਮੇਰਾ ਲੇਖ ਪਤਾ ਨਹੀਂ ਛਪੇ—ਜਾਂ ਜਾ ਨਾਂ ਛਪੇ ਉਸ ਨੂੰ ਆਪਣੇ ਲੇਖ ਜਾਂ ਕਵਿਤਾ ਦੀ ਇਕ ਨਕਲ ਜ਼ਰੂਰ ਕੋਲ ਰਖਣੀ ਚਾਹੀਦੀ ਹੈ। ਐਡੀਟਰ

# ਵਾਰ ਦਾ ਭੋਗ

ਸੰਤ ਗਿਆਨਾ ਸਿੰਘ ਜੀ ਜੋ ਹੋਲੇ ਮਹੱਲਿਆ ਵਿਚ ਤੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਵਾਰਾ ਲਾਕੇ ਸੜੀਆਂ ਭੁਜੀਆਂ ਆਤਮਾਂਵਾ ਦੀ ਕਲਿਆਣ ਕਰਿਆ ਕਰਦੇ ਸਨ ਉਨਾਂ ਦੇ ਚਲਾਣੇ ਤੋਂ ਪ੍ਰਭਾਵਤ ਹੋਕੇ ਇਹ ਸਤਰਾਂ ਉਨਾਂ ਦੀ ਯਾਦ ਵਿਚ ਭੇਟਾ ਕੀਤੀਆਂ ਗਈਆਂ ਹਨ।

ਮਾਃ ਨਿਹਾਲ ਸਿੰਘ ਸਿਰਸਾ

ਹੰਸਲਾ !
ਰਾਮ ਸਰੋਵਰ ਦੇ ਤੀਰ ਤੋਂ
ਦੁਧ ਚਿੱਟੇ ਮੋਤੀ ਚੁਗਦਾ,
ਉਡਾਰੀ ਮਾਰ ਗਿਆ
ਗਗ.ਨਾਂ ਵਲ,
ਬਦਲਾਂ ਤੋਂ ਉਚਾ.
ਚੰਨ ਤਾਰਿਆਂ ਤੋਂ ਉਤ੍ਹਾਂ,
ਸੂਰਜ ਧੁ ਤੋ ਪਰੇ,
ਚਦਾਂ ਤਬਕਾਂ ਤੋਂ ਉਚੇਰਾ,
ਜਿਥੇ ਬੈਠੇ ਸਨ
ਮਸਤ ਦੀਵਾਨੇ ਖੀਵੇ
ਕਿਸੇ ਰੰਗ ਵਿੱਚ ਰੰਗੇ।
ਓਸ ਦੇਸ !
ਜਿਥੇ ਨਹੀਂ ਵੈਰ ਵਰੋਧ,
ਈਰਖਾ—ਸਾੜਾ ਡਰ, ਭੈ
ਜਿਥੇ ਨਹੀ ਮਸੂਲਾਂ ਦਾ ਮਸਲਾ
ਟੈਕਸਾਂ ਦੀ ਚਿੰਤਾ,
ਪੀੜ—ਪਰਬ, ਗਮ—ਰੋਗ,
ਜਿਸ ਦੇਸ ਨਹੀਂ ਹੈ ਘਾਟਾ—ਤੋਟਾ,
ਜਿਥੇ ਨਹੀਂ ਨਿਕਲਦੇ ਦੀਵਾਲੇ
ਜਿੱਥੇ ਸਦਾ ਕਿਣ-ਮਿਣ ਅੰਮ੍ਰਿਤ ਦੀ
ਜਿੰਨਾਂ ਦੀ ਇਕ ਬੂੰਦ,
ਜੇ ਪੈ ਜਾਵੇ, ਕਿਸੇ ਬੇ ਹਿਸ
ਤੇ ਬੇ ਜਾਨ ਮਾਤ ਲੋਕ ਦੇ ਵਾਸੀ ਤੇ
ਉਹ ਉਠ ਨੱਚਦਾ ਹੈ, ਬਣ ਮਨਸੂਰ,
ਜੋ ਮੌਤ ਨੂੰ ਕਰਦਾ ਹੈ ਮਜ਼ਾਕਾਂ
ਠੁਠ ਵਖਾਉਂਦਾ ਹੈ ਜਮ-ਰਾਜ ਦੇ ਅਹਿਲ-
ਕਾਰਾਂ ਨੂੰ,
ਪਾਉਂਦਾ ਹੈ ਗਲਵਕੜੀ ਸੂਲੀ ਨੂੰ ਫੁਲ ਜਾਣ,
ਘੁਟ—ਘੁਟ ਜ.ਫੀਆਂ ਪਾਉਂਦਾ ਹੈ,
ਨਿਘ ਮਾਣਦਾ ਹੈ,
ਉਨਾਂ ਦੀ ਸੜੀ ਸਵਾਹ
ਦਜਲਿਆਂ ਦੀ ਹਿੱਕ ਤੇ ਸਵਾਰੀ ਕਰ
ਸ਼ਰਈਆਂ ਦੇ ਸੀਨੇ ਸਾੜਦੀ
ਕੂਕਦੀ ਜਾਂਦੀ ਹੈ,
ਅਨਹਲ-ਹੱਕ ! ਅਨਹਲ-ਹਕ !!
ਅਨਹਲ-ਹੱਕ !!!
ਉਨਾਂ ਨੂੰ ਖੱਲ ਲਹਾਉਂਣ ਵਿੱਚ ਸਵਾਦ,
ਆਰਿਆਂ ਦੇ ਦੰਦੇ ਮਿੱਠੇ,
ਦਨ ਦਨਾਂਦੀਆਂ ਤੋਪਾਂ ਉਨਾਂ ਵਾਸਤੇ ਮੰਗਲਾ—
ਚਰਨ !
ਹੇਠਲੀ ਉਪਰ ਕਰ ਦੇਂਦਾ ਹੈ,
ਉਨਾਂ ਦੀ ਅੱਖ ਦਾ ਇਸ਼ਾਰਾ,
ਸ਼ੈਤਾਨੀ ਚਰਖਿਆਂ ਤੇ ਸ਼ੈਤਾਨੀ ਕਾਰਖਾਨਿਆਂ-,
ਮੌਤ ਲੋਕ ਨੂੰ ਬਦਲ ਦੇਂਦਾ ਹੈ
ਜੀਵਨ ਪੁਰੀ ਵਿੱਚ।
ਓਸ ਦੇਸ ਗਿਆਂਨ ਮ੍ਰਿਗ ਰਾਜ,
ਜਾ ਆਸਣ ਵਿਛਾਇਆ।
ਪ੍ਰਭਾਤਾਂ ਹੁੰਦੀਆਂ ਰਹਿਣਗੀਆਂ,
ਨਦੀਆਂ ਗਿਧਾ ਪਾਉਂਦੀਆਂ

ਨੱਚਦੀਆ ਗਾਉਂਦੀਆਂ
ਅਨੇਕਾਂ ਸੁਕੀਆਂ ਸੜੀਆਂ ਆਤਮਾਵਾਂ ਦਾ
ਮੂੰਹ ਮੱਥਾ ਚੁਮ,ਹਿੱਕ ਨਾਲ ਹਿਲਾ,
ਹਰਿਆ ਭਰਿਆ ਕਰ
ਪਤ੍ਰਾਂ ਦੇ ਪੂਜਣ ਲਈ,
ਵਾਹੋ ਦਾਹੀ ਟੁਰਦੀਆਂ ਜਾਣਗੀਆਂ
ਮਗਰ ਸਜਣਾਂ ਮਿਤਰਾਂ ਦੀਆਂ ਯਾਦਾਂ
ਉਨ੍ਹਾਂ ਦੇ ਸੁਨੇਹੀਆਂ ਨੂੰ
ਬਿਰਹਾਂ ਦੀਆਂ ਛਲਾਂ,
ਤੇ ਘੁਮਣ-ਘੇਰਾਂ
ਵਿੱਚ ਘੁਮਾ ਘੁਮਾ ਬੇਹਬਲ ਕਰਨਗੀਆਂ ।
ਉਹ ਦਿੱਵ ਮੂਰਤੀ,
ਇਸਨਾਨ ਪਾਨ ਕਰ
ਰਾਤ ਢਲਦਿਆਂ ਹੀ,
ਜੋ ਗਫਲਤਾਂ ਦੀ ਨੀਂਦਰ 'ਚ
ਘੂਕ ਸੁਤਿਆਂ ਨੂੰ
ਕੂਕ ਕੂਕ ਜਗਾਇਆ ਕਰਦੇ ਸਨ
ਉਨਾਂ ਦੇ ਜਾਣ ਨਾਲ
ਨਾਮਧਾਰੀਆਂ ਦਾ ਵਿਹੜਾ
ਭਾਂ ਭਾਂ ਕਰਨ ਲਗ ਪਇਆ।
ਬੀਤੀਆਂ ਕਹਾਣੀਆਂ
ਅਖਾਂ ਦੀਆਂ ਦੀ ਪੁਤਲੀਆਂ ਸਉਹੇਂ
ਫਿਲਮਾਉਣ ਲਗ ਪਈਆਂ
ਜਿਵੇਂ ਚਲਚਿਤਰਾਂ ਵਿੱਚ
ਮੂਰਤਾਂ ਦੌੜੀਆਂ ਜਾਂਦੀਆ ਹਨ।
ਸੁਰਤ ਨੇ
ਭਿੰਨੀ ਭਿੰਨੀ ਰੈਣ ਦੀ ਪਹਿਲੇ ਪਹਿਰ ਦੀ
ਰੁਮਕਦੀ ਪੌਣ ਵਿਚ
ਸੰਤ ਅਤਰ ਸਿੰਘ ਢੋਲਕ ਛੈਣਿਆਂ ਦੀ
ਗੂੰਜ ਨਾਲ ਸ਼ਬਦਾਂ ਦੀ ਘਨਘੋਰ ਨੇ
ਚੰਨ ਤਾਰਿਆਂ ਦੀ ਚਾਲ ਨੂੰ
ਮੱਧਮ ਪਾਂਦਿਆਂ ਤਕਿਆ।
ਸੁਚਜੀਆਂ ਖਰੀਆਂ ਖਰੀਆਂ
ਯੁਕਤੀਆਂ ਨਾਲ
ਮੜ ਤੇ ਹੰਕੜ-ਖਾਨਾਂ ਨੂੰ ਸੱਚ ਦੀ ਪੌੜੀ
ਚੜ੍ਹਦਿਆਂ ਦਾ ਦ੍ਰਿਸ਼ ਸਾਹਮਣੇ ਆਇਆ।
ਰਾਜ ਦਰਬਾਰ ਦੇ ਸ਼ਿੰਗਾਰ,
ਇੰਦਰ ਦੀਆਂ ਅਪੱਛਰਾਂ ਸਾਹਮਣੇ
ਅਡੋਲ ਸਮਾਧੀਆਂ ਨੂੰ ਵੇਖਿਆ,
ਰਾਤ ਦੇ ਢਲਦਿਆਂ ਹੀ
ਖਿਤੀਆਂ ਖਿਸਕਣ ਲਗ ਪਈਆਂ
ਸੂਰਜ ਦੀ ਕਿਰਨਾਂ ਆਕਾਸ਼ ਦੇ ਨੀਲੇ
ਥਾਲ ਨੂੰ ਸੁਨਹਿਰੀ ਉਲੀਕਣਾਂ
ਸ਼ੁਰੂ ਕਰ ਦਿਤਾ,
ਪਹੁਫੁਟਾਲਾ ਵੀ ਆਗਿਆ,
ਪਹੁਫੁਟਾਲੇ ਨਾਲ ਹੀ
ਵਾਰੇ ਦਾ ਭੋਗ ਵੀ ਪੈ ਗਇਆ।
ਭੋਗ ਪੈਣ ਨਾਲ
ਸੀਰ ਤ੍ਰਬਕ ਉਠਿਆ
ਸਿਰ ਤੋਂ ਪੈਰਾਂ ਤੀਕ ਤ੍ਰੇਲੀ ਤ੍ਰੇਲੀ ਹੋ ਗਇਆ,
ਕੰਬ ਦਿਆਂ ਕੰਬ ਦਿਆਂ
ਸਿਰ ਸਤਿਗੁਰਾਂ ਦੇ ਚਰਨਾਂ ਤੇ ਨਿਵਿਆਂ
ਅਰਜ ਕੀਤੀ
ਦੋ ਜਹਾਨਾਂ ਦਿਆਂ ਮਾਲਿਕਾ
ਤੇਰੀ ਤਾਂ ਇਹ ਖੇਡ ਈ ਏ,
ਢਹੇ,-ਉਸਰੇ, ਆਵੇ-ਜਾਵੇ,
ਪਰ ਸਾਡੀ ਇਹ ਬੇਨਤੀ ਏ.
ਜੇ ਢਾਹੁਨਾ ਏ, ਤਾਂ ਨਾਲੋ ਨਾਲ ਉਸਾਰੀ ਵੀ
ਰਖ।
ਜੇ ਵੀਟਣਾ ਏ, ਤਾਂ ਭਰਦਾ ਵੀ ਜਾ,
ਤੇਰੇ ਲਈ ਤਾਂ ਮੁਢ ਤੋਂ ਈ ਅਨੰਦ ਏ.
ਹੁਣ ਵੀ ਅਨੰਦ ਰਹੇਗਾ
ਪਰ ਮਿਹਰਾਂ ਦਿਆ-ਭੰਡਾਰੀਆ
ਕੁਝ ਅਨੰਦ ਦਾ ਖੇਰ ਸਾਡੀ ਝੋਲੀ ਵਿੱਚ ਪਾਦੇ,
ਤੇਰੇ ਕੌਤਕਾਂ, ਨੂੰ
ਮਿੱਠਾ ਜਾਣੀਏ,
ਸ਼ੁਕਰ ਸ਼ੁਕਰ ਕਰੀਏ
ਰੰਗ ਵਿੱਚ ਰਹੀਏ,
ਰੰਗ ਵਿੱਚ ਸਵੀਏਂ,
ਰੰਗ ਵਿੱਚ ਜਾਗੀਏ, ।

ਕਹਾਣੀ—

# ਮੁਕਾਬਲਾ ਚਲ ਰਿਹਾ ਹੈ

ਕੇਹੀ ਭੱਦੀ ਕਰਾਂ-ਕਰਾਂ। ਨਾਂ ਦਿਨੇ ਚੈਨ ਨਾਂ ਰਾਤ ਨੂੰ ਅਰਾਮ। ਏਸ ਨਿੰਮ ਨੂੰ ਸ਼ਾਇਦ ਸਰਾਫ ਹੋਇਆ ਹੈ ਕਿ ਰਾਤ ਦਿਨ ਵਿਠਾਂ ਦਾ ਮੁਕਾਬਲਾ ਕਰਦੀ ਹੋਈ ਹਮੇਸ਼ਾਂ ਪਲੀਤ ਰਹਿੰਦੀ ਹੈ। ਇਕ ਔਂਦਾ ਤੇ ਇਕ ਜਾਂਦਾ, ਸੈਂਕੜਿਆਂ ਦੀ ਗਿਣਤੀ ਵਿਚ,। ਪਤਾ ਨਹੀਂ ਕਦੋਂ ਤੋਂ ਏਥੇ ਬਗਲਿਆਂ ਦਾ ਕਬਜ਼ਾ ਚਲਿਆ ਔਂਦਾ ਹੈ। ਅਜੇ ਤਕ ਇਹਨਾਂ ਦਾ ਰਾਜ ਮਜਬੂਤ ਹੈ, ਅਜਿਤ ਹੈ। ਇਹਨਾਂ ਦੀ ਜਿਤਵਨ ਹੀ ਤਾਕਤਵਰ ਹੈ ਜਾਂ ਭਾਗ ਸਾਥ ਦੇ ਰਿਹਾ ਹੈ, ਜਿਸਨੇ ਮੁਕਾਬਲਾ ਕੀਤਾ ਓਹੋ ਹਾਰਿਆ।

ਏਹਨਾਂ ਦੇ ਏਸ ਕਿਲੇ ਦੀ—ਜਿਸਨੂੰ ਵੇਖਣ ਵਾਲੇ ਤਾਂ ਨਿੰਮ ਹੀ ਕਹਿੰਦੇ ਹਨ— ਉਮਰ ਹੋ ਸਕਦਾ ਹੈ ੬੦ ਵਰ੍ਹੇ ਦੀ ਹੋਵੇ ਜਾਂ ਹੋਰ ਵਧ ਘਟ। ਪਰ ਏਨੇ ਅਰਸੇ ਵਿਚ ਏਸਨੇ ਕਈ ਸ਼ਾਹੀਆਂ ਵੇਖ ਲਈਆਂ ਹਨ। ਮੁਸਲਮਾਨਾਂ ਦਾ ਅਟੁਟ ਸਾਮਰਾਜ ਜਿਥੇ ਕਦੇ ਕਿਸੇ ਹੋਰਸ ਨੂੰ ਵਸਣ ਦਾ ਸੁਫਨਾਂ ਹੀ ਨਹੀਂ ਸੀ ਆ ਸਕਦਾ ਏਥੇ ਕਾਇਮ ਰਿਹਾ। ਓਦੋਂ ਵੀ ਏਸ ਨਿੰਮ ਹੇਠਾਂ ਮਸੀਤ ਕਾਇਮ ਸੀ। ਵੁਜ਼ੂ ਆਦ ਕਰਨ ਲਈ ਖੂਹੀ ਵੀ ਮੁਸਲਮਾਨਾਂ ਲਾਈ ਹੋਈ ਸੀ। ਪਰ ਏਹ ਛਨਿਛਰ ਉਦੋਂ ਵੀ ਕੈਮ ਸਨ। ਮੌਲਵੀ ਉਤੇ ਇਹਨਾਂ ਵਿਠਾਂ ਕਰਨੀਆਂ, ਖੂਹੀ ਦਾ ਪਾਣੀ ਖਰਾਬ ਕਰਨਾਂ। ਪਰ ਮੌਲਵੀ ਵੀ ਆਪਣੇ ਆਪ ਵਿਚ ਕਹਿੰਦਾ ਕਹੌਂਦਾ ਸੀ। ਉਸ ਇਕ ਗੁਲੇਲ ਮਸੀਤ ਦੀ ਕਿਲੀ ਨਾਲ ਲਿਆ ਟੰਗੀ। ਜਦੋਂ ਕਿਸੇ ਸ਼ਰਾਰਤੀ ਬਗਲੇ ਵਲ ਉਸਦਾ ਧਿਆਨ ਜਾਂਦਾ ਫ਼ਾ ਗੁਲੇਲਾ ਕਢ ਮਾਰਦਾ। ਬਗਲੇ ਇਉਂ ਹੀ ਖੰਭ ਤੁੜਾ ਉਡ ਜਾਂਦੇ ਤੇ ਦੂਸਰੇ ਦਿਨ ਚੁਪ ਚਾਪ ਬਿਨਾਂ ਸ਼ੋਰ ਮਚਾਏ ਨਿੰਮ ਉਤੇ ਬੈਠ ਰਹਿੰਦੇ। ਮੌਲਵੀ ਨਿੰਮ ਦੀ ਗੂਹੜੀ ਛਾਵੇਂ ਕੁਰਾਨ ਸ਼ਰੀਫ ਲਿਆਕੇ ਪੜਦਾ ਰਹਿੰਦਾ। ਪਰ ਏਡੇ ਸ਼ਰੀਫ ਬਣੇ ਰਹਿਣਾਂ ਤਾਂ ਏਹਨਾਂ ਦੀ ਹਤਕ ਸੀ। ਨਿਮਾਜ਼ ਦੇ ਵਕਤ ਏਹਨਾਂ ਦਾ ਚੰਗਾ ਟੈਮ ਲਗ ਜਾਂਦਾ ਸੀ। ਜਦੋਂ ਕਿਸੇ ਨਿਮਾਜ਼ੀ ਨੇ ਉਂਘਲੌਂਦਿਆਂ ਵਾਂਗ ਕਰਨਾਂ, ਇਨਾਂ ਫਟ ਉਸਨੂੰ ਵਿਠ ਕਰਕੇ ਸਾਵਧਾਨ ਬਣਾ ਦੇਣਾਂ। ਜਾਂ ਜਦੋਂ ਢਿਡ ਵਿਚਚਕੂੰਦਰਾਂ ਬੋਲਣ ਲਗਦੀਆਂ ਸਨ ਉਸ ਵੇਲੇਪੈਂਤਰਾ ਬੰਨਕੇ ਆਪਸ ਵਿਚ ਲੜਾਈਕਰਨੀ, ਤੇ ਜਦੋਂ ਕਾਜ਼ੀ ਨੇ ਗੁਲੇਲ ਵਲ ਰੁਖ ਕਰਨਾਂ ਏਹਨਾਂ ਨਾਲੀਓਂ ਪਾਰ ਹੋ ਜਾਣਾਂ।

ਮੁਸਲਮਾਨ ਗਏ ਤਾਂ ਏਥੇ ਨਾਮਧਾਰੀ ਅਬਾਦ ਹੋਏ ਜਿੰਨਾਂ ਏਨਾਂ ਨੂੰ ਗੁਲੇਲ ਤਾਂ ਕੀ ਲਲਕਾਰਾ ਮਾਰਕੇ ਵੀ ਨਹੀਂ ਸੀ ਉਡਾਣਾਂ। ਮਸੀਤ ਦੀ ਥਾਏਂ ਹੁਣ ਗੁਰਦਵਾਰਾ ਅਬਾਦ ਹੋ ਗਿਆ। ਭਾਈ ਹੁਰੀਂ ਮੌਲਵੀ ਨਾਲੋਂ ਕਿਤੇ ਬਹੁਤੇ ਘੇਰੇ ਵਿਚ ਸਨ। ਏਹਨਾਂ ਦਾ ਰੋਹਬ ਸ਼ਾਨ ਵੇਖਕੇ ਕੁਝ ਦਿਨ ਤਾਂ ਏਹ ਛਾਪਲੇ, ਪਰ ਛੇਤੀ ਜਾਣ ਲਿਆ ਕਿ ਕੰਮ ਪੋਲਾ ਹੀ ਹੈ। ਹੁਣ ਏਹਨਾਂ ਦੀ ਚੜ ਮਚੀ,। ਭਾਈ ਹੁਰਾਂ ਦੀ ਸ਼ਰਾ-ਫਤ ਤੋਂ ਨਾਜਾਇਜ਼ ਫੈਦਾ ਉਠਾਕੇ ਏਹਨਾ ਆਪਣਾ ਕੋੜਮਾਂ ਕਬੀਲਾ ਤੇ ਦੂਰ ਨੇੜੇ ਦੇ ਰਿਸ਼ਤੇਦਾਰ ਵੀ ਸਦ ਲਏ। ਪਰ ਏਡਾ ਲੰਮਾਂ ਇਤਫਾਕ ਤੇ ਭਾਈਚਾਰਾ ਕਦੇ ਕਿਸੇ ਦਾ ਨਿਭਿਆ ਨਹੀਂ। ਏਹਨਾਂ ਦੀ ਰੋਜ਼ ਆਪਸ ਵਿਚ ਜੁਤੀ ਖੜਕਣੀ ਸ਼ੁਰੂ ਹੋਈ।

ਭਾਈ ਹੁਰੀਂ ਬੜੇ ਅਡੋਲ ਹਿਰਦੇ ਦੇ ਮਨੁਖ ਸਨ। ਸ਼ਤਾਨ ਭਾਈਚਾਰਾ ਕੁਝ ਕਰੀ ਜਾਏ ਉਹ ਆਪਣੇ ਵਿਹਾਰ ਵਿਚ ਮਸਤ ਰਹਿੰਦੇ। ਸੂਰਜ ਚੜਨ ਤੋਂ ਪਹਿਲੋਂ ਮੰਜਾ ਡਾਹਕੇ ਰੇਸ਼ਮੀ

ਰੁਮਾਲਾਂ ਵਿਚ ਵਲ੍ਹੇਟਿਆ ਗੁਟਕਾ ਖੋਲ੍ਹਦੇ ਤੇ ਢੰਡੀ ਦੀ ਵਾਰ ਦੇਪਾਠਤਕ ਅਡੋਲ ਬੈਠੇ ਰਹਿੰਦੇ। ਜਦੋਂ ਬਗਲੇ ਕਿਤੇ ਬਹੁਤੀ ਅੱਤ ਚੁਕਦੇ ਏਹ ਤਾੜੀ ਮਾਰ ਦੇਂਦੇ ਤੇ ਓਹ ਕੁਝ ਚਿਰ ਲਈ ਛੈਂ ਹੋ ਜਾਂਦੇ। ਅਤੇ ਨਿੰਮ ਦੀਆਂ ਡਾਹਣੀਆਂ ਵਿਚ ਫਸੇ ਇਕ ਦੂਸਰੇ ਦੇ ਖੰਭ ਖੋਂਹਦੇ ਦਿਸਦੇ।

ਦੁਪਹਿਰੇ ਫਿਰ ਭਾਈ ਹੁਰੀਂ ਸੰਘਣੀ ਜੇਹੀ ਛਾਂ ਹੇਠ ਆਪਣਾਂ ਪੰਜ ਡਹੁੰਦੇ ਤੇ ਤਿੰਨ ਚਾਰ ਹੋਰ ਕੋਲ ਡਾਹਲੈਂਦੇ ਰੌਣਕ ਬਣੌਣ ਲਈ।ਮੰਜੀ ਡਹੁਣ ਤੋਂ ਡਰਦੇ ਜਾਂ ਛਾਂ ਤੇ ਗੱਪਾਂ ਦੇ ਲਾਲਚੀ ਕਿੰਨ ਹੀ ਆਦਮੀ ਏਥੇ ਕੱਠੇ ਹੋ ਜਾਂਦੇ। ਪਰ ਸੌਣ ਦੀ ਬਜਾਏ ਬੈਠਕੇ ਹੀ ਵਕਤ ਕਟੀ ਕਰਦੇ। ਜੇ ਕੋਈ ਆਇਆ ਗਿਆ ਵੀ ਕਿਸੇ ਪਾਸਿਓਂ ਏਥੇ ਆ ਬੈਠੇ ਤਾਂ ਸ਼ੈਦ ਬਦਨਾਮੀ ਤੋਂ ਡਰਦੇ ਉਸ ਦੇ ਹਿੱਸੇ ਦੇ ਬਗਲੇ ਵੀ ਪਿੰਡ ਵਾਲੇ ਹੀ ਉਡੌਂਦੇ ਰਹਿੰਦੇ। ਏਸਤਰਾਂ ਹੱਤ ਹੱਤ ਕਰਦਿਆਂ ਦੁਪਹਿਰ ਨਿਕਲ ਜਾਂਦੀ ਤੇ ਅਗਲੇ ਭਲਕ ਫੇਰ ਪਿਛਲਾ ਪ੍ਰੋਗ੍ਰਾਮ ਦੁਹਰੌਣ ਦੀ ਤਿਆਰੀ ਹੋ ਜਾਂਦੀ। ਸਾਰੇ ਇਕੋ ਜੇਹੇ ਤਾਂ ਹੁੰਦੇ ਹੀ ਨਹੀਂ। ਕਈਆਂ ਨੂੰ ਜਦੋਂ ਬਹੁਤੀ ਨੀਂਦ ਸਤੌਂਦੀ ਤਾਂ ਓਹ ਲੇਟਾ ਵੀ ਕਢ ਲੈਂਦੇ। ਪਰ ਓਦੋਂ ਹੀ ਪਤਾ ਲਗਦਾ ਜਦੋਂ ਉਤੋਂ ਪੜਾਕਾ ਪੈਂਦਾ। ਇਕ ਵਿਠ ਤੋਂ ਡਰਕੇ ਸਾਰੇ ਹੀ ਆਪੋ ਆਪਣੇ ਮੰਜੇ ਅਗਾਂਹ ਪਿਛਾਂਹ ਕਰਨ ਸ਼ੁਰੂ ਕਰ ਦਿੰਦੇ। ਤੇ ਵਿਚਾਰੇ ਬਗਲਿਆਂ ਦੀ ਸ਼ਾਮਤ ਆ ਜਾਂਦੀ। ਭਾਈ ਹੁਰੀਂ ਚੰਗੇ ਦਲੇਰ ਨਿਕਲੇ ਤੇ ਹਿੰਸਾ ਦਾ ਮੁਕਾਬਲਾ ਅਹਿੰਸਾ ਨਾਲ ਕਰਦੇ ਰਹੇ। ਪਰ ਬਗਲਿਆਂ ਨੂੰ ਏਹ ਕਾਰ ਏਵੇਂ ਚਲਦੀ ਚੰਗੀ ਨਹੀ ਸੀ ਲਗਦੀ। ਉਹਨਾਂ ਭਾਈ ਹੁਰਾਂ ਦਾ ਪਾਣੀ ਖੂਹੀ ਤੋਂ ਬੰਦ ਕਰ ਦਿਤਾ। ਵਿਠਾਂ ਨਾਲ ਮੁਸ਼ਕਿਆ ਪਾਣੀ ਭਾਈ ਹੁਰਾਂ ਕੀ ਕਰਨਾਂ ਸੀ। ਉਹਨਾਂ ਵੀ ਖੂਹੀ ਦਾ ਬਾਈਕਾਟ ਕਰ ਦਿਤਾ। ਅਗੇ ਜੇਹੜਾ ਲਤਾਂ ਬਾਹਾਂ ਧੋਣ ਲਈ ਥੋੜਾ ਬਹੁਤ ਪਾਣੀ ਕਢਦੇ ਉਸ ਤੋਂ ਵੀ ਨਫਰਤ ਹੋ ਗਈ। ਕਿਉਂਕਿ ਹੁਣ ਉਹਨਾਂ ਨੂੰ ਪਾਣੀ ਵਿਚੋਂ ਵਧੇਰੇ ਮੁਸ਼ਕ ਔਣ ਲਗ ਪਈ ਸੀ।

ਮਨੁਖ ਜਦੋਂ ਮੁਕਾਬਲਾ ਕਰਨ ਦਾ ਆਦੀ ਹੋ ਜਾਂਦਾ ਹੈ ਤਾਂ ਸਰਹੱਦੀ ਸੂਬਿਆਂ ਦੀਆਂ ਹੱਦਾਂ ਤੇ ਰਹਿਣ ਵਾਲਿਆਂ ਵਾਂਗ ਛੋਟੇ ਮੋਟੇ ਡਉਰੂਆਂ ਦੇ ਖੜਾਕ ਜਾਂ ਅਵਾਈਆਂ ਤੋਂ ਘਬਰੋਂਦਾ ਨਹੀ। ਸਗੋਂ ਸ਼ੌਕ ਨਾਲ ਸੁਣਦਾ ਤੇ ਮਸਾਲਾ ਲਾ ਲਾਕੇ ਅਗੋਂ ਸੁਣੌਣ ਲਗ ਪੈਂਦਾ ਹੈ। ਭਾਈ ਹੁਰੀਂ ਹੁਣ ਬਗਲਿਆਂ ਦੇ ਅਭਿਆਸੀ ਹੋ ਗਏ ਸਨ। ਤੇ ਉਹਨਾ ਦੀਆਂ ਵਿਠਾਂ ਤੇ ਕਰਾਂ ਕਰਾਂ ਤੋਂ ਹੁਣ ਬਹੁਤਾ ਨਕ ਨਹੀ ਸਨ ਵਟਦੇ। ਕਦੇ ਕਦੇ ਜਦੋਂ ਸੁੰਨ ਸਾਨ ਹੁੰਦੀ ਤਾਂ ਬਗਲਿਆਂ ਨਾਲ ਹੀ ਜੀ ਪਰਚਾ ਲੈਂਦੇ। ਏਸਤਰਾ ਪੱਲੇ ਤੇ ਪਈ ਵਿਠ ਨੂੰ ਵੀ ਬਿਨਾ ਕਿਸੇ ਝਿਜਕ ਧੋ ਸੁਟਦੇ। ਹੁਣ ਓਹ ਨਿੰਮ ਹੇਠਾਂ ਸੌਂ ਵੀ ਲੈਂਦੇ ਸਨ। ਸ਼ਾਇਦ ਸਮਝਨ ਲਗੇ ਸਨ ਕਿ ਬਗਲੇ ਸਾਊ ਹੋ ਗਏ ਹੈਨ।

ਓਹੋ... ਹਾ... ਥੂ। ਭਾਈ ਹੁਰੀ ਨਫ਼ਰਤ ਨਾਲ ਚੀਕ ਉਠੇ। ਅਜੇਹੀ ਥਾਂ ਤੇ ਛਾਂ ਖੂਣੇ ਕੀ ਥੁੜਿਆ ਹੈ। ਆਇ ਹਾਇ, ਮੇਰਾ ਤਾਂ ਦੀਨ ਹੀ ਭ੍ਰਿਸ਼ਟ ਹੋਗਿਆ। ਮੈ ਏਹਨਾਂ ਭੇਟੂਆਂ ਦਾ ਕਿਉਂ ਵਸਾਹ ਕੀਤਾ! ਕੇਹੇ ਬੇ-ਗੈਰਤੇ ਤੇ ਕੁਚੀਲ ਨੇ ਏਹ ਜਾਨਵਰ। ਜਿੰਨੇ ਬਾਹਰੋਂ ਭੈੜੇ ਦਿਸਦੇ ਨੇ ਉਸਤੋਂ ਵੀ ਵੱਧ ਏਹ ਅੰਦਰੋਂ ਭੱਦੇ ਹੈਨ। ਦੁਨੀਆਂ ਦਾ ਗੰਦ। ਵਿੱਠ ਭਾਈ ਹੁਰਾਂ ਦੇ ਮੂੰਹ ਵਿਚ ਪਈ ਸੀ।

ਉਜੜ ਚੁਕੇ ਗੁਰਦਵਾਰੇ ਦੇ ਮਲਬੇ ਨਾਲ ਥੋੜਾ ਦੁਰਾਡੇ ਹੁਣ ਸਕੂਲ ਉਸਰ ਰਿਹਾ ਸੀ। ਸ਼ਤਾਨਾਂ ਨਾਲ ਸ਼ਤਾਨਾ ਦਾ ਮੇਲ ਹੋ ਚੁਕਾ ਸੀ। ਬਗਲੇ ਜਿਥੇਸ਼ਰਾਰਤੀ ਸਨਮੁੰਡੇਓਥੇਸ਼ਤਾਨ ਨਾਲ ਵੀ ਸ਼ਰਾਰਤੋਂ ਨਹੀਂ ਸਨ ਟਲਨ ਵਾਲੇ। ਨਿੰਮ ਹੁਣ ਬਹੁਤ ਵਾਰ ਖਾਲੀ ਖਾਲੀ ਦਿਸਦੀ।ਮੁੰਡਿਆਂ ਦੀਆਂ ਚੀਂਪਾਂ ਤੇ ਮਾਸਟਰਾਂ ਦੀਆਂ ਹਥ ਫੇਰੀਆਂ ਹੁਣ ਭਾਈ ਹੁਰਾਂ ਦਾ ਬਦਲਾ ਲੈਣ ਤੇ ਤੁਲੀਆਂ ਹੋਈਆਂ ਸਨ। ਹੋ ਸਕਦਾ ਹੈ ਮਨੋ ਮਨੀ ਸ਼ਰਤ

ਹੀ ਲਗ ਗਈ ਹੋਵੇ ਕਿ ਭਾਈ ਦੀ ਤਰਾਂ ਅਸੀਂ ਵੀ ਏਹਨਾਂ ਨੂੰ ਉਜਾੜਕੇ ਹੀ ਛਡਨਾ ਹੈ। ਮੁਕਾਬਲਾ ਸਖਤ ਹੋਣ ਤੇ ਵੀ ਬਗਲੇ ਮਿਟਨ ਵਾਲੀ ਮਿੱਟੀ ਦੇ ਨਹੀਂ ਸਨ ਬਣੇ। ਮੁੰਡੇ ਛੁਟੀ ਉਤੇ ਹੁੰਦੇ ਤੇ ਬਗਲੇ ਨਿੰਮ ਉਤੇ।

ਅਜ ਵੀ ਮੁੰਡੇ ਛੁਟੀ ਉਤੇ ਸਨ। ਅਸੀਂ ਕੋਠੇ ਉਤੇ ਸਾਂ ਜਦੋਂ ਛੋਟ ਰਾਜਨ ਨੇ ਕਿਹਾ—ਬੇ ਜੀ! ਬੱਕਲੇ।

ਹੈ ਹੈ ਵੇ ਬੱਕਲੇ ਕਿਥੇ?

ਬੇ ਜੀ ਔਹ ਵੇਖੋ ਨਿੰਮ ਤੇ।

ਵੇ ਓਹ ਤਾਂ ਚਿੜੀਆ ਜਹੀਆਂ ਨੇ! ਬਗਲੇ ਤਾਂ ਚਿੱਟੇ ਹੁੰਦੇ ਨੇ।

ਨਹੀਂ ਜੀ ਏਹ ਵੀ ਬਗਲੇ ਨੇ। ਏਹ ਵੀ ਸਮਾਧੀ ਲਾਕੇ ਤੇ ਇਕ ਲੱਤ ਦੇ ਭਾਰ ਖਲੋਕੇ ਭਗਤੀ ਕਰਦੇ ਨੇ। ਤੇ ਜਦੋਂ ਦਾਅ ਲਗੇ ਡੱਡੀ ਫੜਕੇ ਦੂਸਰੇ ਬੰਨੇ ਮੂੰਹ ਕਰਕੇ ਅੰਦਰ ਲੰਘਾਂ ਲੈਂਦੇ ਹਨ। ਤੇ ਵਿਆਹ ਦੇ ਲਡੂ ਵਟਦੇ ਲੱਡੂ—ਚੋਰਾਂ ਵਾਂਗ ਮੂੰਹ ਸਾਫ ਕਰਕੇ ਫੇਰ ਉਸੇ ਚਾਲ ਆਪਣੇ ਕੰਮ ਤੇ ਡਟ ਖਲੋਂਦੇ ਹਨ; ਕੋਲੋਂ ਰਾਜਨ ਦੇ ਪਿਤਾ ਜੀ ਨੇ ਸਫ਼ਾਈ ਦੇਂਦਿਆਂ ਆਖਿਆ।

ਨਾਲੀ ਤੇ ਬਗਲਿਆ ਦੀਆਂ ਦਹਾਕੇ ਕਿਸਮਾਂ ਹਨ। ਪਤਲੀਆਂ ਤੇ ਲੰਮੀਆਂ ਧੌਣਾਂ ਵਾਲੇ। ਉੱਚੇ ਉੱਚੇ। ਜਿੰਨ੍ਹਾਂ ਦੇ ਖੰਭਾਂ ਦਾ ਉਤਲਾ ਹਿਸਾ ਹਲਕਾ ਬਦਾਮੀ ਹੁੰਦਾ ਹੈ। ਉਹਨਾਂ ਤੋਂ ਕੁਝ ਛੋਟੇ ਬਰਫ ਦੇ ਰੋੜੇ ਵਰਗੇ ਚਿਟੇ। ਇਕ ਤੀਸਰੀ ਕਿਸਮ ਬੋਦੀ ਵਾਲੇ। ਉਤੋਂ ਹਰੇ। ਸਿਰੋਂ ਉਤਰਦਾ ਪਤਲਾ ਖੰਭ। ਜੋ ਮੋਢਿਆਂ ਤੇ ਆਕੇ ਗਿੱਚੀ ਦੀ ਨਿਵਾਣ ਨੂੰ ਹੋਰ ਡੂੰਘਿਆਂ ਬਣਾ ਦਿੰਦਾ ਹੈ। ਧੌਣ ਮਧਰੀ। ਪਰ ਮਛੀਆਂ ਫੜਨ ਨੂੰ ਬਹੁਤ ਚੁਸਤ। ਸੋਹਣੇ ਏਨੇ ਕਿ ਬੱਟ ਵੇਖਿਆਂ ਹੀ ਬਣੇ।

ਨਿੰਮ ਦੇ ਹੀ ਮੰਦੇ ਭਾਗ ਹਨ ਕਿ ਉਤੋਂ ਤਿਲੀਅਰਾਂ ਵਰਗੇ ਬਗਲਿਆਂ ਨੇ ਹਰੀ ਕਚਾਰ ਨਿੰਮ ਨੂੰ ਕਾਲੀ ਚਿਟੀ ਜੇਹੀ ਬਣਾ ਦਿਤਾ ਹੈ। ਤੇ ਜਦੋਂ ਡਾਰਾਂ ਦੀਆ ਡਾਰਾਂ ਆਪ ਵੀ ਉਤੇ ਬੈਠੇ ਹੋਣ ਤਾਂ ਇਉਂ ਜਾਪਣ ਲਗ ਪੈਂਦਾ ਹੈ ਜਿਵੇਂ ਸਪਾਂ ਨੇ ਚੰਦਨ ਨੂੰ ਵੇੜ੍ਹਿਆ ਹੋਵੇ।

ਨਿੰਮ ਦੇ ਅਜੇਹੇ ਭਾਗ ਕਿਥੋਂ ਕਿ ਏਸ ਤੇ ਸੁੰਦਰ ਬਗਲੇ ਹੀ ਝਟ ਛਾਂ ਕਰ ਜਾਣ। ਰਾਤ ਦਿਨ ਏਹਨਾਂ ਦੀ ਕਰੈਂ ਕਰੈਂ ਤੇ ਛੀਨਾ ਝਪਟੀ ਗੁਆਂਢੀ ਦਾ ਨਕ ਦਮ ਕਰ ਦੇਂਦੀ ਹੈ!

ਮਨੋਵਿਗਯਾਨੀ ਆਪਣੇ ਤਜਰਬੇ ਤੋਂ ਦਸਦੇ ਹਨ ਕਿ ਚਿਤਵਨ ਵਿਚ ਬੜੀ ਸ਼ਕਤੀ ਹੈ। ਪਰ ਅਸੀਂ ਕੋਈ ਯਕੀਨੀ ਗਲ ਨਹੀ ਕਹਿ ਸਕਦੇ ਕਿ ਬਗਲਿਆਂ ਦੀ ਚਿਤਵਨ ਬਲਵਾਨ ਹੈ ਜਾਂ ਕੁਦਰਤ ਉਹਨਾਂ ਦੀ ਮਦਦ ਕਰ ਰਹੀ ਹੈ। ਤੇ ਏਹ ਵੀ ਨਹੀ ਕਿਹਾ ਜਾ ਸਕਦਾ ਕਿ ਇਤਫਾਕ ਨਾਲ ਹੀ ਸਭ ਕੁਝ ਹੋ ਰਿਹਾ ਹੈ। ਦੋ ਸਾਲ ਹੋਏ ਬੜੀਆਂ ਰੀਝਾਂ ਨਾਲ ਏਥੇ ਸਕੂਲ ਦੀਆਂ ਇਟਾਂ ਪਥੀਆਂ ਗਈਆਂ। ਅਲਮਾਰੀਆਂ, ਬਾਰੀਆਂ ਬਣੀਆ ਤੇ ਚੁਗਾਠਾਂ ਘੜੀਆਂ। ਪਰ ਇਕ ਵਾਰ ਤਾਂ ਬਰਸਾਤ ਨੇ ਹੀ ਕਚੀ ਮਿਟੀ ਰੋੜ੍ਹਾ ਬਣਾ ਦਿਤੀ। ਦੂਸਰੀ ਵਾਰ ਖਿਝਕੇ ਪਿੰਡ ਨੇ ਫਿਰ ਕਸੰਸ ਵਟੀ ਤੇ ਨੀਹਾਂ ਵਿਚ ਚਿਣ ਦਿਤਾ ਬਾਰੀਆਂ ਬੂਹੇ ਤੇ ਅਲਮਾਰੀਆਂ ਨੂੰ। ਪਰ ਛਤੋਂ ਹੀਣ ਕੰਧਾਂ ਕਿਸ ਕੰਮ। ਸਕੂਲ ਦੀ ਜਮਾਤ ਅਜ ਵੀ ਨਿੰਮ ਦੀ ਛਾਂ ਹੇਠਾਂ ਹੀ ਲਗਦੀ ਹੈ। ਜਿਥੇ ਕਦੇ ਬਗਲਿਆਂ ਦਾ ਰਾਜ ਹੁੰਦਾ ਹੈ ਤੇ ਕਦੇ ਵਿਦਯਾਰਥੀਆਂ ਦਾ ਸਾਮਰਾਜ। ਕਦੇ ਕਦੇ ਜਦੋਂ ਬਗਲੇ ਕਾਲੀਆਂ ਸਲੇਟਾਂ ਤੇ ਵਿਠਾਂ ਦੇ ਚਿਟੇ ਧੱਬੇ ਪਾ ਕੇ ਚਾਕ ਦਾ ਕੰਮ ਸਾਰ ਦਿੰਦੇ ਹਨ ਤਾਂ ਮੁੰਡੇ ਸੁਵਾਲ ਗਲਤ ਹੋਇਆ ਵੇਖ ਖਿਝ ਖਿਝ ਪੈਂਦੇ ਹਨ ਇਹਨਾ ਛਨਿਛਰਾਂ ਤੇ। ਅਤੇ ਜਦੋਂ ਕਦੇ ਕਿਸੇ ਹਠੀਲੇ ਦਾ ਚਿਟਾ ਗੁਲੇਲਾ ਸਾਂ ਕਰਦਾ ਉਹਨਾਂ ਦੇ ਕਾਲੇ ਖੰਬਾਂ ਵਿਚ ਕੜਾਕ ਕਰਦਾ ਜਾ ਵਜਦਾ ਹੈ ਤਾਂ ਖੰਭ ਝਾੜਦੇ ਹੋਏ ਓਹ ਕਿਲਾ ਖਾਲੀ ਕਰ ਨਠ ਜਾਂਦੇ ਹਨ। ਤੇ ਮੁੜ ਓਨਾਂ ਚਿਰ ਨਹੀਂ ਔਦੇ ਜਿੰਨਾਂ ਚਿਰ ਪੀੜ ਮਠੀ ਨਹੀ ਪੈ ਜਾਂਦੀ। ਮੁਕਾਬਲਾ ਬਰਾਬਰ ਚਲ ਰਿਹਾ ਹੈ। ਹਾਰ

# ਸਤ ਕਰ ਮੰਨਿਆਂ ਹੈ ਭਾਣਾ ਕਰਤਾਰ ਦਾ

( ਵਲੋਂ ਸੰਤ ਸਰਧਾ ਸਿੰਘ ਜੀ ਫਰੀਵਾਲਾ )

ਸੁਨਕੇ ਹੈਰਾਨ ਹੋਇਆ ਆਂਵਦਾ ਹਸਾਬ ਨਹੀ, ਰਬਦਿਆਂ ਰੰਗਾਂ ਤਾਂਈ ਮਿਚਦਾ ਵਿਚਾਰ ਦਾ।
ਕਾਲ ਬੜਾ ਬਲੀ ਨਹੀ ਛਡਦਾ ਕਿਸੇ ਦੇ ਤਾਂਈ, ਏਧੇ ਹਥ ਨਕਸਾ ਹੈ ਸਾਰੇ ਸੰਸਾਰ ਦਾ।
ਜਿਧੀ ਸਾਨੂੰ ਲੋੜ ਉਨੂੰ ਝਟ ਹੀ ਮਰੋੜ ਲਵੇ, ਸੰਤ ਭੂਰੀ ਵਾਲੇ ਸਨ ਚੋਲਾ ਅਵਤਾਰ ਦਾ।
ਉਹ ਭੀ ਤੁਰ ਗਏ ਸਿਰਫ ਨਾਮ ਹੀ ਨਿਸ਼ਾਨ ਰਿਹਾ, ਕਾਲਜੇ ਨੂੰ ਫਟ ਆਇਆ ਤਿਖੀ ਤਲਵਾਰ ਦਾ।

ਨਾਮਧਾਰੀ ਪੰਥ ਵਿਚੋਂ ਮੁਖੀ ਸਾਰੇ ਚੁਨੀ ਜਾਵੇ, ਭੁਲਦਾ ਨਹੀ ਚੇਹਰਾ ਰੌਲਪਿੰਡੀ ਸਰਦਾਰ ਦਾ।
ਸੰਤ ਅਤਰ ਸਿੰਘ ਤੁਰ ਗਏ ਨ ਲਗਾਈ ਦੇਰ, ਘਾਟਾ ਸਾਨੂੰ ਪਿਆ ਕਈ ਕ੍ਰੋੜਾਂ ਹੀ ਹਜਾਰ ਦਾ।
ਦਇਆ ਸਿੰਘ ਦਇਆਵਾਨ ਹਰ ਵੇਲੇ ਯਾਦ ਆਵੇ, ਸੇਵਾ ਕਰੇ ਮੇਲਿਆਂ 'ਚ ਤਪੜਾਂ ਨੂੰ ਝਾਰ ਦਾ।
ਆਲਮ ਨਿਧਾਨ ਸਿੰਘ ਥਮ ਨਾਮਧਾਰੀਆਂ ਦਾ, ਆਂਵਦਾ ਅਨੰਦ ਸੁਨ ਮੁਖੋਂ ਪਰਚਾਰ ਦਾ।

ਥੋੜਾ ਚਿਰ ਹੋਇਆ ਅਜੇ ਰਾਜੀ ਖੁਸ਼ੀ ਟੈਹਲਦਾ ਸੀ, ਆਇਆ ਦਰਗਾਹੋਂ ਹੁਕਮ ਸਚੀ ਸ੍ਰਕਾਰ ਦਾ।
ਲਾਇਆ ਫੜ ਅਗੇ ਕਾਲ ਪੇਸ਼ ਨਹੀ ਜਾਨ ਦਿਤੀ, ਛਡਗਿਆ ਟਿਕਾ ਪਿਛੇ ਸੇਵਾ ਸੰਸਾਰ ਦਾ।
ਅਜ ਫੇਰ ਨਵੇ ਸਿਰੇ ਕਾਲਜੇ ਨੂੰ ਹਥ ਪਾਇਆ, ਗਿਆਨਾ ਸਿੰਘ ਸੂਰਮੇ ਨੂੰ ਕਾਲ ਲਲਕਾਰ ਦਾ।
ਹੋਜਾ ਤਿਆਰ ਸਿੰਘਾ ਪੇਸ਼ ਨਾਹੀ ਦੇਣੀ ਜਾਨ ਦੇਨੀ, ਆ ਗਿਆ ਹੁਕਮ ਤੈਨੂੰ ਤੇਰੇ ਦਿਲਦਾਰ ਦਾ।

ਦੇਰ ਨਹੀ ਲਾਨੀ ਚਾਰ ਵਜੇ ਤਿਆਰੀ ਕਰ, ਸੌਦਾ ਮੁਕ ਗਿਆ ਅਜ ਤੇਰਾ ਏਥੋਂ ਦੇ ਬਪਾਰ ਦਾ।
ਸ੍ਰੀ ਭੈਣੀ ਸਾਹਿਬ ਗਿਆ ਇੰਤਜਾਮ ਕਰਨ ਲਈ, ਢੰਹਿ ਪਿਆ ਬੁਰਜ ਅਜ ਆਸਾ ਜੀ ਦੀ ਵਾਰ ਦਾ।
ਹੋਇਆ ਅਫਸੋਸ ਦੁਖ ਝਲਿਆ ਨਾ ਜਾਏ ਸਾਥੋਂ, ਪੈ ਗਿਆ ਵਿਛੋੜਾ ਜਿਵੇਂ ਫਟ ਹੈ ਕਟਾਰ ਦਾ।
ਏਹੋ ਜਿਹਾ ਸਾਧੂ ਮੁੜ ਲਭਨਾ ਨਸੀਬਾਂ ਨਾਲ, ਜੁਗਤੀ ਪ੍ਰੀਤਮ ਸੀ ਕਈ ਪਰਕਾਰ ਦਾ।

ਟੈਹਲਦਾ ਹੈ ਅਖਾਂ ਅਗੇ ਭੁਲਦਾ ਨਾ ਮੂਲ ਸਾਨੂੰ, ਪਤਾ ਟੁਟ ਗਿਆ ਅਜ ਖਿਜਾਂ ਦੀ ਬਹਾਰ ਦਾ।
ਆਖਿਆ ਗਿਆਨ ਸਿੰਘ ਹੋਰ ਨਾ ਕੋ ਦੁਖ ਮੈਨੂੰ, ਹੋਗਿਆ ਵਛੋੜਾ ਮੈਨੂੰ ਗੁਰੂ ਦੇ ਦੀਦਾਰ ਦਾ।
ਜਤੀ ਤਪੀ ਸਤੀ ਮੁਨੀ ਕੂਚ ਕਰ ਗਏ ਸਾਰੇ, ਕਾਲ ਬਲੀ ਸਾਰਿਆਂ ਤੋਂ ਪੰਚ ਭੂਤ ਹਾਰ ਦਾ।
ਡਾਢੇ ਅਗੇ ਪੇਸ਼ ਨਾਹੀ ਜਾਂਵਦੀ ਨਿਮਾਨਿਆ ਦੀ, ਸਤਿ ਕਰ ਮੰਨਿਆ ਹੈ ਭਾਣਾ ਕਰਤਾਰ ਦਾ।

---

ਜਿਤ ਦੇ ਨਿਸ਼ਾਨ ਅਜੇ ਬਦਲਾਂ ਓਹਲੇ ਹਨ। ਪਤਾ ਨਹੀ ਕੁਦਰਤ ਕਿਸ ਪਾਸੇ ਝੁਕੇ। ਪਰ ਲੜਦਾ ਇੰਦ ਹੈ ਕਿ ਜਿਨਾ ਚਿਰ ਕਿਲਾ ਕੌਮ ਹੈ ਬਗਲੇ ਅਜਿਤ ਹਨ ! ਤੇ ਕਿਰਪਾਲ ਪੱਟੀ ਦੀ ਏਸ ਨਿੰਮ ਤੇ ਓਹੋ ਕਾਮਯਾਬ ਰਹਿਣਗੇ।

ਰਾਜਿੰਦਰ ਸਿੰਘ

# ਵਿਛੋੜਾ ਨਹੀਂ ਸਹਾਰੀ ਦਾ

(ਬੀਬ ਿਜਗ਼ਿਰ ਸੰਧੂ ਿਪੰਡ ਮੌਰੀ ਵਾਲਾ,

ਚੀਨੀ ਵਾਲੇ ਆਵੋ ਤੁਸੀਂ ਦੇਰ ਨਾ ਲਗਾਓ ਹੁਣ,
ਸਾਡੇ ਕੋਲੋਂ ਗੁਰੂ ਜੀ ਵਿਛੋੜਾ ਨਹੀਂ ਸਹਾਰੀ ਦਾ।
ਬੜਾ ਚਿਰ ਹੋਇਆ ਦਿਲ ਅੱਗ ਵਿਚ ਭੁਜਦੇ ਨੂੰ,
ਧੋਖਿਆਂ ਦਾ ਪਾਣੀ ਪਾਕੇ ਇਹਨੂੰ ਨਹੀਂ ਠਾਰੀਦਾ।

ਸਬਰ ਸਿਖਾਇਆ ਜਿਨਾਂ ਤੁਸਾਂ ਸਾਨੂੰ ਪ੍ਰੀਤਮਾਂ ਵੇ,
ਉਨ੍ਹਾਂ ਚਿਰ ਅਸਾਂ ਨੇ ਇਹ ਸਿਦਕ ਨਿਭਾਇਆ ਹੈ।
ਭਾਵੇਂ ਅਸੀਂ ਆਪਣੇ ਹੀ ਦਿਲ ਨੂੰ ਸੀ ਧੋਖਾ ਦਿਤਾ,
ਜਿਨ੍ਹਾਂ ਚਿਰ ਸਮਝਿਆ ਇਹ ਇਹਨੂੰ ਸਮਝਾਇਆ ਹੈ,
ਕਿਥੇ ਗਏ ਤੁਸੀਂ ਕਿਹੜਾ ਆਪ ਨੂੰ ਹੈ ਦੇਸ਼ ਲਭਾ।
ਅਜ ਤਕ ਕੋਈ ਪਤਾ ਆਪਦਾ ਨਾਂ ਪਾਇਆ ਹੈ।
ਆਪਣੀਆਂ ਸੰਗਤਾਂ ਨੂੰ ਰੋਂਦਿਆਂ ਹੀ ਛਡ ਕੇ ਤੇ,
ਕਿਹੜੇ ਪਾਸੇ ਜਾਕੇ ਤੁਸਾਂ ਦਿਲ ਨੂੰ ਲਗਾਇਆ ਹੈ।
ਸਹਿਣ ਜੋਗੇ ਨਹੀਂ ਸੀ ਤੁਸੀਂਹੇ ਐਨੇ ਪ੍ਰੀਤਮਾਂ ਵੇ,
ਛੋਟੀ ਆਯੂ ਵਿਚ ਸਾਨੂੰ ਬਿਹੋਂ ਆ ਸਤਾਇਆ ਹੈ।

ਗਲ ਵਿਚ ਪਾ ਪੱਲਾ ਹਥ ਪਈ ਜੋੜਨੀ ਆਂ,
ਛੇਤੀ ਆਕੇ ਸਾਨੂੰ ਤੁਸੀਂ ਦਰਸ ਦਿਖਾਉ ਜੀ।
ਨਾਂ ਨਹੀਂ ਵਿਛੋੜਿਆਂ ਦਾ ਅਜੇ ਅਸੀਂ ਜਾਣਦੇ ਸਾਂ,
ਲੂਛਦੇ ਹਾਂ ਮੁਦਤਾਂ ਤੋਂ ਗਲ ਨਾਲ ਲਾਉ ਜੀ।

ਬਹੁੜੀ ਬਹੁੜੀ ਆਖਦੀ ਹਾਂ ਛੇਤੀ ਆਉ ਪ੍ਰੀਤਮਾ ਜੀ,
ਤਪਦਿਆਂ ਦਿਲਾਂ ਤਾਈ ਤੁਸਾਂ ਆਕੇ ਠਾਰਨਾ।
ਇਕ ਵੇਰਾਂ ਆਉ ਤੁਸੀਂ ਫੇਰ ਨਾ ਮੈਂ ਜਾਣ ਦੇਸਾਂ,
ਉਥੇ ਜਾਕੇ ਤੁਸਾਂ ਸਾਡਾ ਦਿਲ ਹੀ ਹੈ ਸਾੜਨਾਂ।
ਸਾਰਾ ਹਿੰਦ ਉਸ ਦੀ "ਜਗੀਰ" ਅਜ ਦਿਸਦਾ ਹੈ,
ਅਸਾਂ ਉਹਦੇ ਆਉਂਦਿਆਂ ਨੂੰ ਧਰਮ ਸ਼ਿੰਗਾਰਨਾ।

# ਸਤਗੁਰੂ ਰਾਮ ਸਿੰਘ ਜਗ ਵਿਚ ਆਇਆ ਸੀ।

ਸ੍ਰ: ਰਣਜੋਧ ਸਿੰਘ ਜੀ ਦੀਵਾਨਾ ਨੈਰੋਬੀ

ਦੇਸ਼ ਦੀ ਅਜਾਦੀ ਦੇ ਜਾਂ ਪੁੰਗਰੇ ਸੀ ਪਰ ਹਾਲੀ,
ਲਾਣ ਨੂੰ ਉਡਾਰੀ ਸੀ ਤਿਆਰੀ ਪਈ ਕਰਦੀ।
ਆਉਣ ਵਾਲੇ ਸਮੇਂ ਨੂੰ ਨਿਸ਼ਾਨੇ ਨਾਲ ਵੇਖਿਆ ਜਾ,
ਬਣਦਾ ਨਾ ਕੋਈ ਭਾਈ ਭਾਈ ਦਾ ਭੀ ਦਰਦੀ।
ਮੂੰਹ ਪਾੜ ਪਾੜ ਜੋ ਗੁਲਾਮੀ ਪਈ ਵੇਖਦੀ ਏ,
ਛਾਊ ਸੰਸਾਰ ਤੇ ਜਰੂਰ ਹਨੇਰ ਗਰਦੀ।
ਮਾਲਾ ਦੀ ਨਿਸ਼ਾਨੀ ਦਾਨੀ ਲੰਗਰਾਂ ਦੀ ਰੀਤੀ ਵਾਲਾ,
ਪੈਣੀ ਏ ਜਰੂਰ ਲੋੜ ਰਾਖੇ ਗੁਰੂ ਘਰ ਦੀ।
ਟੁੰਬਕੇ ਜਗਾਣ ਦੀ ਸੀ ਲੋੜ ਤਦੋਂ ਖਾਲਸੇ ਨੂੰ।
ਖਾਲਸਾ ਭੀ ਗੁਰੂ ਦਸਮੇਸ਼ ਜੋ ਬਣਾਇਆ ਸੀ।
ਠਾਰਾਂ ਸੌ ਬਹਤਰ ਸੰਮਤ ਮਾਘ ਸ਼ੁਦੀ ਪੰਚਮੀ ਨੂੰ;
ਸਤਿ ਗੁਰੂ ਰਾਮ ਸਿੰਘ ਜੱਗ ਵਿਚ ਆਇਆ ਸੀ।

---

# ਬਸੰਤ ਕਲੀ

ਸਾਲ ਪਿਛੋਂ ਮੁੜ,
ਮਹਿਕਾਂ ਮਟਕੀ,
ਰਾਹ ਤੇਰੇ ਵਿਚ ਖੋਲ੍ਹੀ।
ਕਲੀਆਂ ਚੰਬੇ,
ਮੋਤੀ ਗੁੰਦੇ,
ਰੰਗ ਲਿਆਈ ਡੋਲੀ।
ਭੌਰਿਆਂ ਦੇ ਮੂੰਹ,
ਸ਼ਹਿਦੀਂ ਭਰ ਜਾਣ,
ਜੇ ਪਰਤੇਂ ਤੂੰ ਪ੍ਰੀਤਮ!
ਮੰਗ ਨਿਤਾਣੀ,
ਮਿਹਰਾਂ ਲਦੀ,
ਨਾਂ ਤੋਰੀਂ ਖਾਲੀ ਝੋਲੀ।

ਮੈ ਜੋਬਨ ਲੱਦੀ।
ਚੁਕਕੇ ਘੁੰਗਟ,
ਰਾਹ ਤੇਰਾ ਵੇ ਤੱਕਾਂ।
ਮਸਤੀ ਡੋਹਲਾਂ,
ਮਹਿਕਾਂ ਛਿੜਕਾਂ
(ਪਰ) ਬਿਰ੍ਹੋਂ ਸਹਿ ਨਾ ਸੱਕਾਂ।
ਸਾਲ ਪਿਛੋਂ ਮੁੜ,
ਆਈ ਬਸੰਤੀ,
ਤੂੰ ਕਦ ਮੁੜਸੇਂ ਮਾਹੀ।
ਗਲੇ ਪਵਣ ਲਈ,
ਖਿੜੀ ਰਹਾਂਗੀ;
ਨਾ ਅੱਕਾਂ ਨਾਂ ਥੱਕਾਂ।

[ ਦਲਬੀਰ ਤਰਸ (ਮੁਠਡਵੀ) ਅਸਟ੍ਰੇਲੀਆ ]

# ਰੂਹਾਨੀ ਵੈਦ–

(ਵਲੋਂ ਅਬਾਦੁਲਾ ਗਿਆਨੀ ਪਾਕਿਸਤਾਨ )

ਮੇਰੇ ਨਾਨਕ ਨੇ ਆਤਮਕ ਵੈਦ ਤੇ ਆਤਮਕ ਔਖਧੀਆਂ ਦਾ ਵਰਣਨ ਵੀ ਕੀਤਾ ਹੈ, ਜਿਹਾ ਕਿ ਆਪਦਾ ਫੁਰਮਾਨ ਹੈ:–

ਹਰ ਕਾ ਸਬਦੁ ਦਾਰੂ ਹਰਿ ਨਾਉ।
ਜਿਉ ਤੂੰ ਰਾਖਹਿ ਤਿਵੈ ਰਹਾਉ।
ਜਗੁ ਰੋਗੀ ਨਹ ਦੇਖਿ ਦਿਖਾਉ।
ਹਰਿ ਨਿਰਮਾਇਲੁ ਨਿਰਮਲ ਨਾਉ।
[ਬਸੰਤ, ਮ: ੧

ਮੇਰੇ ਨਾਨਕ ਦੀ ਇਸ ਸਿਖਿਆ ਦੇ ਆਧਾਰ ਤੇ ਹੀ ਗੁਰਬਾਣੀ ਵਿਚ ਇਹ ਕਿਹਾ ਗਿਆ ਹੈ:–

ਅਨਿਕ ਉਪਾਵੀ ਰੋਗ ਨ ਜਾਇ।
ਰੋਗ ਮਿਟੈ ਹਰਿ ਅਵਖਧ ਲਾਇ।
[ਗਉੜੀ ਸੁਖਮਨੀ ਮ: ੫

ਇਕ ਹੋਰ ਥਾਂ ਆਤਮਕ ਰੋਗਾਂ ਦਾ ਇਲਾਜ ਨਾਮ ਪਰਗਟ ਕੀਤਾ ਗਿਆ ਹੈ, ਜਿਹਾ ਕਿ:–

ਸਰਬ ਰੋਗ ਕਾ ਅਉਖਧ ਨਾਮ।
ਕਲਿਆਣ ਰੂਪ ਮੰਗਲ ਗੁਣਗਾਮ।
[ਗਉੜੀ ਸੁਖਮਨੀ ਮ: ੫,

ਗੁਰਬਾਣੀ ਇਹ ਵੀ ਦਸਦੀ ਹੈ ਕਿ ਆਤਮਕ ਰੋਗਾਂ ਤੋਂ ਓਹ ਲੋਕ ਸਦਾ ਹੀ ਬਚੇ ਰਹਿੰਦੇ ਹਨ; ਜੋ ਸਾਧ ਸੰਗਤ ਵਿਚ ਹਰੀ ਦਾ ਜਸ ਕਰਦੇ ਹਨ; ਜਿਹਾ ਕਿ ਲਿਖਿਆ ਹੈ–

ਸਾਧ ਸੰਗਿ ਹਰਿ ਹਰਿ ਜਸ ਕਹਤ।
ਸਰਬ ਰੋਗ ਤੇ ਓਹੁ ਹਰਿ ਜਨੁ ਰਹਤ।
[ਗਉੜੀ ਸੁਖਮਨੀ ਮ; ੫

ਅਰਥਾਤ;–

ਸੰਤ ਜਨਾ ਮਿਲ ਕਰਹੁ ਵੀਚਾਰੁ।
ਏਕੁ ਸਿਮਰਿ ਨਾਮ ਆਧਾਰੁ।
ਏਕ ਆਸ ਰਾਖਹੁ ਮਨ ।
ਸਰਬ ਰੋਗ ਨਾਨਕ ਮਿਟ ਜਾਹਿ।
[ਗਉੜੀ ਸੁਖਮਨੀ ਮ; ੫

ਗੁਰਬਾਣੀ ਵਿਚ ਆਤਮਕ ਰੋਗੀਆਂ ਦਾ ਵੈਦ ਪ੍ਰਭੂ ਨੂੰ ਪਰਗਟ ਕੀਤਾ ਗਿਆ ਹੈ, ਜਿਹਾ ਕਿ ਇਕ ਥਾਂ ਲਿਖਿਆ ਹੈ–

ਭ੍ਰਮ ਭਯਾਨ ਉਦਿਆਨ ਰਮਣੰ।
ਮਹਾ ਬਿਕਟ ਅਸਾਧ ਰੋਗਣਹ।
ਬੈਦਯੰ ਪਾਰਬ੍ਰਹਮ ਪਰਮੇਸੁਰ।
ਆਰਾਧਿ ਨਾਨਕ ਹਰਿ ਹਰਿ ਹਰੇ।
[ਸ: ਮ: ੫

ਅਤੇ ਆਤਮਕ ਰੋਗ ਦੀਆਂ ਔਖਧੀਆਂ ਵੀ ਪ੍ਰਭੂ ਹੀ ਪਰਗਟ ਕੀਤਾ ਗਿਆ ਹੈ, ਜਿਹਾ ਕਿ:–

ਅਉਖਧ ਮੰਤਰ ਮੂਲੁ ਮਨ ਏਕੈ
ਜੇਕਰ ਦ੍ਰਿੜਿ ਚਿਤੁ ਕੀਜੈ ਰੇ।
[ਗਉੜੀ ਮ: ੧

ਅਰਥਾਤ–

ਹੇ ਮਨ ਦਵਾਈ ਆਦਿਕ,
ਉਹ ਹਰੀ ਹੀ ਹੈ।
[ਸ਼ਬਦਾਰਥ ਗੁਰੂ ਗ੍ਰੰਥ ਪੰਨਾ ੧੫੬

ਗੁਰਬਾਣੀ ਇਹ ਵੀ ਦਸਦੀ ਹੈ ਕਿ ਸੰਸਾਰੀ ਵੈਦ ਆਤਮਕ ਰੋਗਾਂ ਦਾ ਇਲਾਜ ਨਹੀਂ ਕਰ ਸਕਦੇ ਜਿਹਾ ਕਿ:–

ਰੋਮਿ ਰੋਮਿ ਮਨਿ ਤਨਿ ਇਕ ਬੇਦਨ।
ਮੈ ਪ੍ਰਭ ਦੇਖੇ ਬਿਨੁ ਦੀਦ ਨ ਪਈਆ।
ਬੈਦਕ ਨਾਟਿਕ ਦੇਖਿ ਭੁਲਾਨੇ।
ਮੈ ਹਿਰਦੈ ਮਨਿ ਤਨਿ ਪ੍ਰੇਮਪੀਰ ਲਗਈਆ।
[ਬਿਲਾਵਲ ਮ: ੪

ਅਰਥਾਤ:–

ਵੈਦਕ; ਹਕੀਮ ਅਤੇ ਪਾਟਿਨ ਨਾੜੀਆਂ ਦੇਖਣ ਵਾਲੇ ਮੈਨੂੰ ਵੇਖਕੇ ਭੁਲ ਗਏ, ਹੈਰਾਨ ਹੋ ਗਏ; ਮੇਰੀ ਬਿਮਾਰੀ ਦਾ ਓਹਨਾਂ ਨੂੰ ਕੁਝ ਪਤਾ ਨਾ ਲੱਗਾ।

[ਸ਼ਬਦਾਰਥ ਗੁਰੂ ਗ੍ਰੰਥ ਪੰਨਾ ੮੩੬



# ਪਛਮੀ ਸਭਤਾ ਦਾ ਪ੍ਰਭਾਵ

ਗਾਂ ਹਿੰਦੂ ਧਰਮ ਦਾ ਪ੍ਰਾਣ ਹੈ। ਭਾਰਤ ਦੀ ਸੰਸਕ੍ਰਿਤੀ ਦਾ ਨਿਸ਼ਾਨ, ਸਾਡੇ ਜੀਵਨ ਦਾ ਸਹਾਰਾ ਤੇ ਮੁਲਕ ਦੇ ਆਰਥਕ ਢਾਂਚੇ ਦਾ ਅਧਾਰ ਥੰਮ ਹੈ। ਗਾਂ ਦਾ ਏਨਾਂ ਜ਼ਿਆਦਾ ਮਹੱਤ ਤੇ ਜ਼ਰੂਰਤ ਹੋਣ ਤੇ ਵੀ ਨਿਤ ਨਵੇਂ ਦਿਨ ਏਸ ਦਾ ਖਾਤਮਾਂ ਹੋ ਰਿਹਾ ਹੈ। ਆਮ ਤੌਰ ਤੇ ਮੁਸਲਮਾਨ ਬਾਦਸ਼ਾਹਾਂ ਨੇ ਵੀ ਕਸਾਈਆਂ ਨੂੰ ਮੌਤ ਦਾ ਡੰਨ ਦੇਣ ਦੇ ਨਿਯਮ ਅਪਣਾਏ। ਚਰਾਗਾਹੀਂ ਛਡੀਆਂ ਨਸਲ ਕਸ਼ੀ ਵਲ ਧਿਆਨ ਦਿਤਾ। ਅੰਗ੍ਰੇਜ਼ਾਂ ਨੇ ਵੀ ਗਾਂ ਦਾ ਏਨਾਂ ਨੁਕਸਾਨ ਨਾਂ ਕੀਤਾ। ਪਰ ਹੈਰਾਨੀ ਹੈ ਕਿ ਅਜ ਦੇਸ਼ ਵਿਚ ਲੋਕਾਂ ਦਾ ਆਪਣਾ ਰਾਜ ਹੋਣ ਤੇ ਵੀ ਗਾਈਆਂ ਦਾ ਵੈਰੀ ਜਾਂ ਸਾਮਣੇ ਖਾਤਮਾਂ ਕੀਤਾ ਜਾ ਰਿਹਾ ਹੈ। ਸਰਕਾਰ ਤਾਂ ਗਾਈਆਂ ਨੂੰ ਮਿਟੌਣ ਤੇ ਤੁਲੀ ਹੋਈ ਹੈ।

ਲੋਕਾਂ ਦੇ ਆਪਣੇ ਦਿਲਾਂ ਵਿਚੋਂ ਵੀ ਗਾਈਆਂ ਦੀ ਜ਼ਰੂਰਤ ਤੇ ਸ਼ਰਧਾ ਮਿਟ ਰਹੀ ਹੈ। ਕਤਲ ਤਾਂ ਅੰਗ੍ਰੇਜ਼ਾਂ ਨਾਲੋਂ ਵਧਿਆ ਹੀ ਹੈ। ਨਾਲ ਹੀ ਚਰਾਗਾਹਾਂ ਵੀ ਖਤਮ ਕੀਤੀਆਂ ਜਾ ਰਹੀਆਂ ਹਨ। ਦਾਨਾ ਤੇ ਖਲ ਬਾਹਰ ਭੇਜੇ ਜਾ ਰਹੇ ਹਨ। ਨਸਲ ਸੁਧਾਰ ਵਲ ਕੋਈ ਧਿਆਨ ਨਹੀਂ ਦਿਤਾ ਜਾ ਰਿਹਾ। ਬਨਾਸਪਤੀ ਘਿਓ ਤੇ ਸੁਕੇ ਦੁਧ-ਪਾਊਡਰ ਨੇ ਏਸ ਸਮਸਿਆ ਨੂੰ ਹੋਰ ਵੀ ਉਲਝਾ ਦਿਤਾ ਹੈ। ਇਉਂ ਜਾਪਦਾ ਹੈ ਕਿ ਕਿਸੇ ਖਾਸ ਵਿਉਂਤ ਦੇ ਅਧੀਨ ਗਊ ਵੰਸ਼ ਨੂੰ ਮੁਕਾਇਆ ਜਾ ਰਿਹਾ ਹੈ।

ਸਵਾਲ ਉਠਦਾ ਹੈ ਕਿ ਗਾਂ ਦੀ ਏਹ ਦੁਰਦਸ਼ਾ ਕਿਉਂ? ਏਸਦਾ ਉਤਰ ਸਾਫ਼ ਹੈ ਕਿ ਪਛਮੀ ਸੱਭਤਾ ਦੇ ਭੂਤ ਨੇ ਸਾਡੇ ਤੇ ਹੱਲਾ ਬੋਲ ਰਖਿਆ ਹੈ। ਅਸੀਂ ਉਸ ਅਗੇ ਹਥਿਆਰ ਸੁਟ ਬੈਠੇ ਹਾਂ। ਅਤੇ ਗਾਂ ਦੇ ਮਹੱਤ ਨੂੰ ਭੁਲ ਗਏ ਹਾਂ। ਸਨਾਤਨ ਧਰਮ ਆਰਯਸਮਾਜ, ਜੈਨ ਆਦ ਧਾਰਮਕ ਸਭਾਵਾਂ ਜੇਹੜੀਆਂ ਬਣੀਆਂ ਉਹਨਾਂ ਦਾ ਧਿਆਨ ਸਕੂਲ, ਕਾਲਜ ਚਲੌਣ ਵਲ ਲਗਿਆ ਹੋਇਆ ਹੈ ਜੋ ਪੱਛਮੀ ਸੱਭਤਾ ਨੂੰ ਸਾਡੇ ਧਰਮ ਪਰਾਇਣ ਦੇਸ਼ ਵਿਚ ਫੈਲਾ ਰਹੇ ਹਨ। ਤੇ ਏਸ ਵੇਲੇ ਸਕੂਲ ਕਾਲਜ ਪੱਛਮੀ ਸੱਭਤਾ ਦੇ ਕੇਂਦਰ ਬਣੇ ਹੋਏ ਹਨ। ਏਨਾਂ ਧਾਰਮਕ ਸੁਸੈਟੀਆਂ ਦਾ ਧਿਆਨ ਧਰਮ ਦੀ ਧੁਜਾ ਵਲ ਨਹੀਂ ਤੇ ਨਾਂ ਹੀ ਓਹ ਏਸਨੂੰ ਪ੍ਰਫੁਲਤ ਕਰ ਰਹੀਆਂ ਹਨ। ਏਸ ਲਈ ਨਾਂ ਹੀ ਗਾਂ ਦੀ ਨਸਲ ਸੁਧਾਰਨ ਵਲ ਕੋਈ ਨਿਗਰ ਕਦਮ ਚੁਕਿਆ ਜਾਂਦਾ ਹੈ ਤੇ ਨਾਂ ਗਊ ਦੀ ਰਖਿਆ ਕਰਨ ਵਲ ਹੀ ਧਿਆਨ ਦਿਤਾ ਜਾ ਰਿਹਾ ਹੈ। ਪਛਮੀ ਸੱਭਤਾ ਦੇ ਵਧੇ ਹੋਏ ਪ੍ਰਚਾਰ ਤੇ ਕਾਂਗਰਸੀ ਆਗੂਆਂ ਦੇ ਭੈੜੇ ਪ੍ਰਭਾਵ ਕਰਕੇ ਤੇ ਗਾਂ ਨੂੰ ਉਚਿਆਂ ਚੁਕੌਣ ਦੇ ਸਾਧਨ ਨਾਂ ਮਿਲਣ ਕਰਕੇ ਆਮ ਲੋਕਾਂ ਵਿਚੋਂ ਵੀ ਗਾਂ ਦੀ ਸ਼ਰਧਾ ਉਡ ਰਹੀ ਹੈ ਤੇ ਓਹ ਗਾਂ ਦੇ ਫੈਦਿਆਂ ਵਲ ਧਿਆਨ ਨਹੀਂ ਦੇ ਰਹੇ। ਸਰਕਾਰ ਭਾਰਤ ਦੀ ਪੁਰਾਣੀ ਪੇਂਡੂ ਅਵਸਥਾ ਨੂੰ ਮੁਕਾਕੇ ਨਵੀਂ ਅਮ੍ਰੀਕੀ ਤੇ ਯੋਰਪੀਨ ਤਰਜ਼ ਤੇ ਭਾਰਤ ਨੂੰ ਉਸਾਰਨ ਦੇ ਜਾਂ ਉਹਨਾਂ ਦੀ ਨਕਲ ਕਰਨ ਦੇ ਭਰੇ ਜਤਨ ਕਰ ਰਹੀ ਹੈ। ਏਸ ਸੱਭਤਾ ਵਿਚ ਗਾਂ ਲਈ ਕੋਈ ਥਾਂ ਨਹੀਂ। ਜੇ ਲੋਕਾਂ ਨੇ ਸਰਕਾਰ ਨੂੰ ਮਜਬੂਰ ਨਾਂ ਕੀਤਾ ਤਾਂ ਉਹ ਦਿਨ ਦੂਰ ਨਹੀਂ ਜਦੋਂ ਦੁਧ ਘਿਉ ਤਾਂ ਇਕ ਪਾਸੇ ਰਿਹਾ ਗਾਂ ਦੇ ਦਰਸ਼ਨ ਵੀ ਦੁਰਲਭ ਹੋ ਜਾਣਗੇ। ਪੱਛਮੀ ਦੇਸਾਂ ਨੇ ਗਾਈਆਂ ਨੂੰ ਬਚੌਣ ਲਈ ਅਨੇਕ ਤਰਾਂ ਦੇ ਉਪਾ ਕੀਤੇ ਹਨ, ਪਰ ਭਾਰਤ ਨੇ ਓਹ ਤੌਰ ਤਰੀਕੇ ਵੀ ਨਹੀਂ ਵਰਤੇ। ਅਜੇਹੇ ਸਮੇਂ ਵਿਚ ਜੋ ਉਪਾ ਤੁਸੀਂ ਸੋਚ ਸਕਦੇ ਹੋ ਸੋਚੋ ਤੇ ਉਸ ਤੇ ਅਮਲ ਵੀ ਕਰੋ।

'ਗੋਧਨ' ਵਿਚੋਂ ਧੰਨਵਾਦ ਸਹਿਤ

# ਯਾਦ ਰਖੋ— ਮਹਾਂ ਪੁਰਸ਼ਾਂ ਦੇ ਬਚਨਾਂ ਨੂੰ

ਸਕੁੰਤਲਾ ਭੁਟਾਨੀ ਬੀ, ਏ, ਬੀ, ਟੀ, ਨਵੀਂ ਦਿਲੀ

੧. ਜੂਆ ਖੇਲ੍ਹਨਾ ੨. ਮਾਸ ਖਾਨਾਂ ੩. ਸ਼ਰਾਬ ਪੀਨਾ, ੪. ਵੇਸ਼ਵਾ ਗਮਨ ੫. ਜੀਵ ਹਿੰਸਾ, ੬. ਚੋਰੀ ਕਰਨਾਂ, ੭. ਦੂਸਰੇ ਦੀ ਇਸਤਰੀ ਨਾਲ ਮੇਲ ਮਿਲਾਪ ਪਾਪ ਦੀ ਧਾਰਨਾਂ ਨਾਲ-ਇਹ ਸਤ ਕੰਮ ਕਰਨੇ ਨਾਲ ਮਨੁਸ਼ ਮਹਾਂ ਪਾਪੀ ਸਮਝਿਆਂ ਜਾਂਦਾ ਹੈ। ਇਸ ਵਾਸਤੇ ਭਲੇ ਪੁਰਸਾਂ ਨੂੰ ਇਨਾਂ ਉਪਰਲਿਆਂ ਪਾਪਾਂ ਤੋਂ ਹਮੇਸਾ ਲਈ ਦੂਰ ਰਹਿਣਾ ਚਾਹੀਦਾ ਹੈ!

੧. ਜਿਥੇ ਜੂਆ ਖੇਡਿਆ ਜਾਂਦਾ ਹੈ ਉਸ ਘਰ ਲਛਮੀ (ਧਨ) ਨਹੀਂ ਰਹਿੰਦੀ ਜਿਸਤਰਾਂ ਜਿਥੇ ਅਗ ਹੁੰਦੀ ਹੈ ਉਥੇ ਬਿਰਛ ਨਹੀਂ ਪੈਦਾ ਹੁੰਦੇ।

੨. ਧਨ ਦੇ ਵਧਣੇ ਨਾਲ ਪਾਪ ਹੁੰਦਾ ਹੈ ਤੇ ਪਾਪ ਦੇ ਵਧਣੇ ਨਾਲ ਧਨ ਦਾ ਨਾਸ, ਹੁੰਦਾ ਹੈ। ਧਰਮ ਤੋਂ ਰਹਿਤ ਧਨ ਤੇ ਕਪਟ ਸਹਿਤ, ਧਨ ਕਮਾਇਆ ਹੋਇਆ ਹਮੇਸ਼ਾਂ ਦੁਖ ਦੇਣੇ ਵਾਲਾ ਸਮਝਣਾਂ ਚਾਹੀਦਾ ਹੈ।

੩. ਸ਼ਰਾਬ ਪੀਨੇ ਦੇ ਨਾਲ ਬੁਧੀ ਨਸ਼ਟ ਹੋ ਜਾਂਦੀ ਹੈ ਫਿਰ ਕਾਮਦੇਵ ਦੇ ਵਸ ਵਿਚ ਹੋਇਆ ਸ਼ਰਾਬੀ ਅਪਨੀ ਮਾਂ ਨੂੰ ਇਸਤਰੀ ਸਮਾਨ ਸਮਝਣ ਵਿਚ ਦੋਸ਼ ਨਹੀਂ ਸਮਝਦਾ। ਇਸ ਵਾਸਤੇ ਸ਼ਰਾਬ ਕਦੀ ਨਹੀਂ ਪੀਣੀ ਚਾਹੀਦੀ-ਸ਼ਰਾਬ ਪੀਣੇ ਤੇ ਵਧਕੇ ਵਡਾ ਪਾਪ ਨਾ ਕੋਈ ਹੈ ਤੇ ਨਾ ਕੋਈ ਹੋਇਆ-ਤੇ ਨਾ ਅਗੋਂ ਹੋਵੇਗਾ। ਸ਼ਰਾਬ ਛੋੜਨੇ ਦੇ ਸਮਾਨ ਪੁਨ ਨਾ ਕੋਈ ਪਿਛੇ ਹੋਇਆ ਹੈ ਤੇ ਨਾ ਹੁਣ ਹੈ ਤੇ ਨਾ ਅਗੇ ਹੋਵੇਗਾ'

੪. ਜੇਹੜੇ ਆਦਮੀ ਵੀਰਜ ਤੇ ਖੂਨ ਦੀਆਂ ਬੂੰਦਾਂ ਤੋਂ ਬਣੇ ਹੋਇ ਮਾਸ ਨੂੰ ਖਾਂਦੇ ਹਨ ਉਹ ਨਰਕਾਂ ਵਿਚ ਪੈਂਦੇ ਹਨ। ਜਦੋਂ ਤਕ ਸੂਰਜ ਚੰਦਰਮਾਂ ਪ੍ਰਿਥਵੀ ਤੇ ਇਸਥਿਤ ਹਨ ਤਦ ਤੀਕ ਉਹ ਜੀਵ ਨਰਕਾਂ ਵਿਚੋ ਨਹੀਂ ਨਿਕਲਣਗੇ। ਹਰੇਕ ਵੀਰਯ ਵਿਚ ਬ੍ਰਹਮਾਂ ਦਾ ਨਿਵਾਸ ਕਿਹਾ ਗਿਆ ਹੈ। ਤੇ ਮਾਸ ਵਿਚ ਪਰਕਾਸ਼ ਵਿਸ਼ਨੂੰ ਦਾ ਮੰਨਿਆਂ ਗਿਆ ਹੈ। ਹਡੀਆਂ ਵਿਚ ਸ਼ਿਵਜੀ ਦੀ ਇਸਥਿਤੀ ਹੈ। ਇਸ ਵਾਸਤੇ ਮਾਸਕਦੀ ਨਾ ਖਾਵੇ।

੫. ਵੇਸ਼ਵਾ ਦੇ ਸੰਗ ਕਰਕੇ ਜਪ, ਤਪ, ਬ੍ਰਤ, ਧਨ, ਯਸ, ਵਿਦਿਆ ਕੁਲੀਨਤਾ ਅਤੇ ਉਦਾਰਤਾ ਇਨਾਂ ਸਾਰਿਆਂ ਦਾ ਨਾਸ ਹੋ ਜਾਂਦਾ ਹੈ, ਜਿਸਤਰਾਂ ਕੁਹਾੜੀ ਸ਼ਾਖਾਂ ਨੂੰ ਕਟ ਦੇਂਦੀ ਹੈ! ਸਰਾਬ ਮਾਸ ਤੇ ਵੇਸ਼ਵਾ ਇਹ ਤਿਨੇ ਮਨ ਦੇ ਵਿਸ਼ੇ ਵਿਕਾਰਾਂ ਨੂੰ ਵਧਾਂਦੇ ਹਨ! ਇਨਾਂ ਨਾਲ ਦੁਖ ਦੀ ਪਰਾਪਤੀ ਹੁੰਦੀ ਹੈ ਤੇ ਇਨਾਂ ਦੇ ਤਿਆਗਣੇ ਦੇ ਨਾਲ ਸੁਖਦੀ ਪਰਾਪਤੀ ਹੁੰਦੀ ਹੈ।

੬. ਜੋ ਲੋਕ ਦੂਸਰੇ ਦੀ ਇਸਤਰੀ ਨਾਲ ਭੋਗ ਬਿਲਾਸ ਕਰਦੇ ਹਨ ਉਨਾਂ ਦੀ ਕੁਲ ਦਾ ਨਾਸ਼, ਪੁੰਨ ਦਾ ਨਾਸ, ਧਰਮ ਦਾ ਨਾਸ, ਘਰ ਵਿਚ ਲੜਾਈ ਹਿਰਦੇ ਵਿਚ ਦੁਖ, ਤੇ ਹਰ ਜਗਾ ਉਨਾਂ ਦੀ ਬਦਨਾਮੀ ਹੁੰਦੀ ਹੈ। ਜਿਹੜੇ ਪੁਰਸ਼ ਆਪਨੀ ਇਸਤ੍ਰੀ ਨੂੰ ਛੋੜਕੇ ਦੂਸਰੇ ਦੀ ਇਸਤ੍ਰੀ ਨਾਲ ਪ੍ਰੇਮ ਕਰਦੇ ਹਨ ਉਹ ਸਵਛ ਭਰੇ ਹੋਇ ਤਾਲਾਬ ਨੂੰ ਛੋੜਕੇ ਘੜੇ ਦਾ ਪਾਣੀ ਪੀਣੇ ਵਾਲੇ ਕਾਂ ਦੀ ਤਰਾਂ ਭਟਕਦੇ ਹਨ!

੭. ਭਲਾਈ ਕਰਨੇ ਵਾਲਾ ਉਪਦੇਸ਼ ਕਰਨੇ ਵਾਲਾ,ਉਪਕਾਰ ਕਰਨੇ ਵਾਲਾ, ਮੰਨ ਜਾਣੇ ਵਾਲਾ ਮਾਰਨੇ ਵਾਲਾ,ਸੁਆਦਲੈਣੇਵਾਲਾ ਇਹ ਛੇ ਕਿਸਮਾਂ ਦੇ ਜੀਵਾਂ ਨੂੰ ਪਾਪ ਵਿਚ ਹਿਸਾ ਮਿਲੇਗਾ। ਤੇ ਇਹ ਸਾਰੇ ਹੀ ਪਾਪ ਦੇ ਅਧਿਕਾਰੀ ਹਨ।

(ਸਾਰਕਤਾਵਲੀ ਚੋਂ)

ਨੋਟਃ— ਸ਼ਕੁੰਤਲਾ ਜੀ! ਆਪ ਜੇ ਵਿਦਾਂਤ ਤੇ ਲਿਖਣਾਂ ਚਾਂਹਦੇ ਹੋ ਤਾਂ ਖੁਸ਼ੀ ਨਾਲ ਲਿਖ ਭੇਜਿਆ ਕਰੋ। ਘਰ ਦਾ ਪਤਾ ਨਾਂ ਹੋਣ ਤੇ ਸਤਿਜੁਗ ਰਾਹੀਂ ਹੀ ਆਪ ਅਗੇ ਅਰਜ ਕਰ ਰਿਹਾ ਹਾਂ।

# ਮੈਂ ਤਕਿਆ ਓਹ ਰਾਮ ਸੀ

(ਸੁ: ਕੇਹਰ ਸਿੰਘ ਜੀ 'ਕੇਹਰ' ਬੰਕੋਕ,

[ਕਿਸੇ ਦੀ ਨਿਰਾਦਰੀ ਕਰਨੀ ਜਾ ਭੁਖੇ ਨੂੰ ਨਿਰਾਸ ਤੋਰਨਾ ਚੀਨੀ ਵਾਲੇ ਨਾਲ ਰੁਸਣਾਂ ਹੈ]

ਅਸੂ ਦੇ ਦਿਨ ਸਨ। ਸਿਰ ਉਤੇ ਸੂਰਜ ਪੂਰੇ ਜੋਬਨ ਵਿਚ ਸੀ। ਬਸ ਤੋਂ ਉਤਰ ਲਾਟੋਂ ਤੋਂ ਪੈਦਲ ਤੁਰਦਾ ਹੋਇਆ ਮੈਂ ਸ੍ਰੀ ਭੈਣੀ ਸਾਹਿਬ ਦੀ ਪਵਿਤਰ ਧਰਤੀ ਤੇ ਦਾਖਲ ਹੋਇਆ। ਹਰ ਮੰਦਰ ਦੇ ਬਾਹਰਲੇ ਦਰਵਜੇ ਤੇ ਪਹੁੰਚਿਆ। ਭੁਖ ਪਿਆਸ ਨਾਲ ਵਿਆਕੁਲ ਹੋ ਰਿਹਾ ਸਾਂ। ਦਿਲੋਂ ਕਾਹਲ ਸੀ, ਭੁਖ-ਪਿਆਸ ਮਿਟਾਨ ਦੀ। ਸੰਗਤਾਂ ਦੀ ਬੜੀ ਭਰਮਾਰ ਹੋਣ ਕਰਕੇ ਆਸ ਨਹੀ ਸੀ ਹੋ ਰਹੀ ਕਿ ਛੇਤੀ ਹੀ ਪ੍ਰਸਾਦ ਮਿਲ ਜਾਵੇਗਾ। ਕਿਤੇ ਹੋਰਦੇ ਪਹਿਲਾਂ ਜਾਣ ਨੂੰ ਜੀਅ ਨਹੀਂ ਸੀ ਮੰਨ ਰਿਹਾ, ਇਸ ਲਈ ਅੰਦਰ ਜਾਕੇ ਪ੍ਰਸਾਦਾ ਛਕਨ ਦੀ ਠਾਨ ਕੇ ਦੂਸਰੀਆਂ ਸੰਗਤਾਂ ਵਾਂਗ ਮੈਂ ਭੀ ਤਬੇਲੇ ਦੇ ਬਾਹਰ ਦਰਵਜੇ ਅਗੇ ਖੜਾ ਉਡੀਕ ਕਰਨ ਲਗਾ।

ਅੰਦਰੋਂ ਸੰਗਤਾਂ ਪ੍ਰਸਾਦਾ ਛਕਕੇ ਬਾਹਰ ਆਉਣੀਆਂ ਸ਼ੁਰੂ ਹੋ ਗਈਆਂ ਬਾਹਰ ਦਰਵਜੇ ਖੜੀਆਂ ਸੰਗਤਾਂ ਨੂੰ ਮਜਬੂਰਨ ਪਿਛਾਂ ਹਟਨਾ ਪਿਆ। ਅੰਦਰੋਂ ਸਾਰੀ ਸੰਗਤ ਬਾਹਰ ਆ ਚੁਕੀ ਸੀ। ਬਾਹਰਲੀਆਂ ਸੰਗਤਾਂ ਅੰਦਰ ਦਾਖਲ ਹੋਨੀਆਂ ਅਰੰਭ ਹੋ ਗਈਆਂ। ਸਭ ਨੂੰ ਆਪੋ ਧਾਪੀ ਪਈ ਸੀ। ਕਿਸੇ ਨੂੰ ਇਹ ਖਿਆਲ ਨਹੀਂ ਸੀ ਕਿ ਪਹਿਲਾਂ ਬ੍ਰਿਧ ਬਾਲਿਆਂ ਨੂੰ ਅੰਦਰ ਦਾਖਲ ਹੋਣ ਦਿਤਾ ਜਾਵੇ। ਇਕ ਬਚਾ ਚੀਕ ਰਿਹਾ ਸੀ ਇਕ ਬਾਬੇ ਦੀ ਦਸਤਾਰ ਲੱਥ ਗਈ।

ਇਸਤਰਾਂ ਧਕੇ ਤੇ ਧਕਾ ਵੱਜਦਿਆਂ ਮੈਂ ਵੀ ਅੰਦਰ ਦਾਖਲ ਹੋ ਹੀ ਗਿਆ। ਪਿਠਾਂ ਨਾਲ ਪਿਠਾਂ ਜੋੜਦਿਆਂ ਆਹਮੋ ਸਾਹਮਣੇ ਸੰਗਤਾਂ ਦੁਪਾਸੀਂ ਪੰਗਤਾਂ ਵਿਚ ਸਜ ਰਹੀਆਂ ਸਨ। ਪ੍ਰਬੰਧਕ ਬੜੀ ਹੁਸ਼ਿਆਰੀ ਦਿਖਾ ਰਹੇ ਸਨ। ਮੇਰੇ ਨਾਲ ਇਕ ਮੈਲ-ਕਪੜੀਆ ਬਾਬਾ ਵੀ ਦਾਖਲ ਹੋਇਆ ਬ੍ਰਿਧ ਥੋੜਾ ਜਿਹਾ ਅਵਸਥਾ ਅਨੁਸਾਰ ਝੁਕਿਆ ਹੋਇਆ ਟੁਰ ਰਿਹਾ ਸੀ। ਮੈਲੇ ਕਪੜਿਆਂ ਵਿਚ ਉਸਦਾ ਮੁਖੜਾ ਭਖੇ ਤਾਂਬੇ ਦੀ ਤਰਾਂ ਭੱਖ ਰਿਹਾ ਸੀ। ਚੇਹਰੇ ਤੇ ਸਫੈਦ ਸਵਛ ਦਾਹੜਾ ਵੇਖਕੇ, ਬਾਬੇ ਦੀ ਸ਼ਖਸੀਅਤ ਅਗੇ ਝੁਕ ਜਾਨ ਨੂੰ ਜੀਅ ਕਰਦਾ ਸੀ। ਹਥ ਵਿਚ ਘਸੀ ਹੋਈ ਖੂੰਡੀ ਪੈਰੋਂ ਨੰਗਾ, ਉਹ ਬੈਠਨ ਲਈ ਕੋਈ ਥਾਂ ਢੂੰਡਨ ਲਗਾ। ਬਾਬਾ ਇਕ ਪੰਗਤ ਦੇ ਸਿਰੇ ਤੇ ਬੈਠ ਗਿਆ। ਮੈ ਉਸਨੂੰ ਬੈਠਾ ਛਡ ਅਗੇ ਨੂੰ ਹੋ ਤੁਰਿਆ ਚਿਟ ਕਪੜੀਆ ਜੂ ਸਾਂ।

ਮੈਂ ਕਿਤੇ ਬੈਠਨ ਲਈ ਉਤਸਕ ਸਾਂ ਕਿ ਇਕ ਚਿਟ ਕਪੜੀਏ ਮਿਤਰ ਨੇ ਵਾਜ ਦਿਤੀ। ਐਥੇ ਆ ਜਾਓ। ਪ੍ਰਸਾਦੇ ਦੀ ਪਰੀਖਿਆ ਵਿਚ ਪੈਰਾਂ ਭਾਰ ਬੈਠ ਗਿਆ। ਸਾਡੀ ਪੰਗਤ ਦੀ ਨੁਕਰ ਕੋਲ ਖੜੇ ਇਕ ਪ੍ਰਬੰਧਕ ਦੀ ਆਵਾਜ ਨੇ ਮੈਨੂੰ ਟੁੰਬਿਆ ਉਹ ਕਹਿ ਰਹੇ ਸਨ। "ਏ! ਸਾਧ ਸੰਗਤ ਜੀ ਜੇਹੜੇ ਸਰੀਰ ਖੂਹ ਦਾ ਜਲ ਛਕਦੇ ਨੇ ਉਹ ਇਥੇ ਹੀ ਸਜੇ ਰਹਿਨ, ਤੇ ਜੇਹੜੇ ਨਲਕੇ ਦਾ ਪਾਣੀ ਪੀਂਦੇ ਨੇ ਉਹ ਵਿਚੋਂ ਉਠਕੇ ਉਸ ਕੰਧ ਨਾਲ ਉਹਨਾਂ ਚੌਥੇ ਪੌੜੇ ਵਾਲਿਆਂ ਦੀ ਪੰਗਤ ਕੋਲ ਚਲੇ ਜਾਨ" ਤੇ ਮੈਨੂੰ ਇਸਤਰਾਂ ਅਨਭਵ ਹੋਇਆ ਜਿਸਤ੍ਹਾਂ ਕਿਸੇ ਮੇਰੀ ਗਲ੍ਹ ਤੇ ਥੱਪੜ ਮਾਰ ਦਿਤਾ ਹੋਵੇ। ਅੰਦਰੋ ਅੰਦਰ ਮੈਂ ਕੁੜਿਆ, ਮੈਂ ਨਹੀ ਉਠਾਂਗਾ। ਮੈ...ਕੋਈ ਨੀਚ ਥੋੜਾ ਵਾਂ—ਮੈਂ ਏਥੇ ਹੀ ਬੈਠਾ ਰਹਾਂਗਾ—ਕੀ ਹੋਇਆ ਜੇ ਮੈਂ ਨਲਕੇ ਦਾ ਪਾਣੀ ਪੀਂਦਾ ਹਾਂ—

ਨਲਕੇ ਦਾ ਪਾਣੀ ਧਰਤੀ ਵਿਚੋਂ ਨਹੀਂ ਆਉਂਦਾ? ਨਾਲੇ ਕਿਸੇ ਨੂੰ ਕੀ ਪਤਾ ਏ ਕਿ—ਮੈਂ ਨਲਕੇ ਦਾ ਪਾਣੀ ਪੀਨ ਵਾਲਾ ਹਾਂ—ਮੇਰਾ ਪਹਿਰਾਵਾ ਵੇਖਕੇ ਕਿਸੇ ਨੂੰ ਕੀ ਸ਼ੱਕ ਹੋ ਸਕਦਾ ਏ—ਕੱਛੀਆਂ ਤ੍ਰੀਜਾਂ ਵਾਲਾ ਬੋਸਕੀ ਦਾ ਕੁੜਤਾ ਗਲ ਵਿਚ ਮਾਲਾ—ਦੁਧ ਚਿਟਾ ਲੱਠੇ ਦਾ ਪਜਾਮਾਂ। ਏਨੇ ਨੂੰ ਮੇਰੇ ਕੋਲ ਬੈਠੇ ਮਿਤਰ ਨੇ ਮੇਰੇ ਕੰਨ ਵਿਚ ਹੋਲੀ ਜਿਹਾ ਕਿਹਾ—"ਤੁਸੀ ਨਲਕੇ ਦਾ ਪਾਣੀ ਪੀਂਦੇ ਹੋ, ਚੁਪ ਕਰਕੇ ਉਠਕੇ ਚਲੇ ਜਾਵੋ ਨਹੀ ਤੇ"... ਨਹੀਂ ਤੇ ਕੀ, ਮੈਂ ਉਸਦੀ ਹੋਲੀ ਕੀਤੀ ਗਲ ਨੂੰ ਚੁਕਕੇ ਉਚੀ ਸਾਰੀ ਕਿਹਾ—ਉਚੀ ਗਲ ਕਰਨ ਦਾ ਮੈਨੂੰ ਅਹਿਸਾਸ ਹੋਇਆ। ਪਰ ਮੈਂ ਠੀਕ ਹਾਲਤ ਵਿਚ ਨਹੀ ਸਾਂ।

ਉਹੋ ਪ੍ਰਬੰਧਕ ਹੁਰੀਂ ਪੰਗਤ ਵਿਚੋਂ ਘੁੰਮਦੇ ਹੋਏ ਫਿਰ ਉਸੇ ਥਾਂ ਖੜੇ ਹੋਕੇ ਉਚੀ ਸੁਰ ਵਿਚ ਬੋਲੇ—"ਏ ਹੁਣ ਛੇਤੀ ਹੀ ਲੰਗਰ ਵਰਤਨਾ ਸ਼ੁਰੂ ਹੋਣ ਵਾਲਾ ਹੈ। ਇਸ ਲਈ ਇਕ ਵਾਰ ਫਿਰ ਮੈਂ ਯਾਦ ਕਰਾ ਦੇਵਾਂ—ਨਲਕੇ ਦਾ ਪਾਣੀ ਪੀਨ ਵਾਲਿਆਂ ਸਜਨਾਂ ਨੂੰ ਤੇ ਜੇ ਕੋਈ ਅਨਜਾਨ ਚੌਥੇ ਪੌੜੇ ਵਾਲਾ ਭਰਾ, ਵਿਚ ਬੈਠਾ ਏ ਤਦ ਉਸ ਨੂੰ ਚਾਹੀਦਾ ਏ ਉਹ ਉਠਕੇ ਦਸੀ ਜਗਾ ਤੇ ਚਲਿਆ ਜਾਵੇ, ਜੇਕਰ ਸਾਡੇ ਕਹੇ ਤੇ ਵੀ ਕੋਈ ਨਾ ਉਠਿਆ— ਪਤਾ ਲਗਨ ਤੇ ਜੇਕਰ ਸਾਡੇ ਵਲੋਂ ਭੈੜਾ ਸਲੂਕ ਹੋਵੇ ਤਦ ਉਹ ਵੀਰ ਅਫਸੋਸ ਨਾ ਕਰੇ—ਮਰਯਾਦਾ ਵਿਚ ਫਰਕ ਆਉਂਦਾ ਏ ਇਸਤ੍ਰਾਂ।" ਤੇ ਉਸ ਪ੍ਰਬੰਧਕ ਦੀ ਨਜ਼ਰ ਨੁਕਰ ਤੇ ਬਠੇ ਉਸ ਬ੍ਰਿਧ ਉਤੇ ਪਈ—ਕੋਲ ਜਾਕੇ ਪ੍ਰਬੰਧਕ ਹੁਰਾਂ ਰੁਖੇ ਜਹੇ ਭਾਵ ਵਿਚ ਪੁਛਿਆ— "ਤੂੰ ਕੌਣ ਏਂ ਬਾਬਾ?" ਬ੍ਰਿਧ ਨੇ ਸੋਟੀ ਗੋਡਿਆਂ ਹੇਠ ਲੈਂਦਿਆਂ ਪ੍ਰਬੰਧਕ ਵਲ ਤਕਿਆ। ਪ੍ਰਬੰਧਕ ਨੇ ਫਿਰ ਪੁਛਿਆ—ਜਵਾਬ ਵਿਚ ਕਿਹਾ ਬ੍ਰਿਧ ਨੇ "ਭਾਈ! ਤੁਸੀਂ ਪੁਛਦੇ ਹੋ ਮੈਂ ਕੌਣ ਆਂ?" "ਹਾਂ ਬਾਬਾ" ਪ੍ਰਬੰਧਕ ਨੇ ਜਵਾਬ ਦਿਤਾ। ਮੈਂ ਗੁਰੂ ਦਾ ਸਿਖ ਹਾਂ—ਆਦਮੀ ਹਾਂ" ਬ੍ਰਿਧ ਦਾ ਜਵਾਬ ਸੁਣਕੇ ਪ੍ਰਬੰਧਕ ਗੁਸੇ ਵਿਚ ਬੋਲਿਆ—ਮੈਨੂੰ ਵੀ ਤੂੰ ਦਿਸ ਰਿਹਾ ਏਂ ਤੂੰ ਗੁਰੂ ਦਾ ਸਿਖ ਏਂ ਬੰਦਾ ਏਂ—ਪਰ ਮੈਂ ਤੇ ਪੁਛਦਾ ਵਾਂ ਕਿਸ ਜਾਤ ਵਿਚੋਂ ਏਂ—ਬ੍ਰਿਧ ਮੁਸਕਾਇਆ ਤੇ ਬੋਲਿਆ—ਜਾਤ ਮੇਰੀ! ਰਮਦਾਸੀਆ, ਸੁਨਦਿਆਂ ਮਾਨੋਂ ਪ੍ਰਬੰਧਕ ਦੇ ਕੰਨਾਂ ਵਿਚ ਇਸ "ਰਮਦਾਸੀਆ" ਸ਼ਬਦ ਨੇ ਜ਼ਹਿਰ ਉਗਲ ਦਿਤਾ। ਅਵਾਜ ਨੂੰ ਹੋਰ ਤੇਜ ਕਰਦਾ ਪ੍ਰਬੰਧਕ ਬੋਲਿਆ "ਤੂੰ ਸੁਨਿਆ ਨਹੀ ਮੈ ਕੀ ਕਿਹਾ ਸੀ ਦੁਣੋ—ਸੁਣਕੇ ਕਿਉਂ ਇਥੇ ਬੈਠਾ ਏਂ—ਉਠ! ਜਾਕੇ ਆਪਣੀ ਜਾਤੀ ਦੀ ਪੰਗਤ ਵਿਚ ਬੈਠ—ਨਹੀਂ ਤੇ......?" ਮੇਰੇ ਕੰਨਾਂ ਵਿਚ ਫਿਰ ਇਹ "ਨਹੀ ਤੇ" ਖੁਟਕੀ-ਨਹੀਂ ਤੇ ਕੀ ਹੋਵੇਗਾ?

ਇਸ ਮਾਮਲੇ ਵਿਚ ਗੋਹਰੀ ਦਿਲਚਸਪੀ ਲੈਂਦਿਆਂ ਮੈਂ ਪ੍ਰਸਾਦਾ ਲੈਨਾ ਭੁਲ ਗਿਆ। ਪ੍ਰਸਾਦੇ ਵਰਤਾਨ ਵਾਲਾ ਅਗਾਂਹ ਲੰਘ ਤੁਰਿਆ ਮੇਰ ਮਿਤਰ ਨੇ ਮੇਰੇ ਲਈ ਦੋ ਪ੍ਰਸਾਦੇ ਲੈ ਲਏ ਸਨ। ਮੈਨੂੰ ਸੋਚਾਂ ਵਿਚ ਪਿਆ ਦੇਖਕੇ ਮੇਰਾ ਮਿਤਰ ਬੋਲਿਆ—ਚਲੋ! ਕੌਣ ਪੁਛਦਾ ਏ ਪਿਆ—ਨਾਲੇ ਤੁਸੀਂ ਤੇ ਹੋਏ ਈ ਸਿਆਮੀ—ਇਹ ਲਵੋ ਪ੍ਰਧਾ ਤੇ ਮੈਂ ਲੈ ਲਏ ਸਨ ਤੁਹਾਡੇ ਲਈ ਦੋ। ਕੋਈ ਨਾ ਉਤਰ ਦਿੰਦਾ ਹੋਇਆ ਮੈਂ ਪ੍ਰਸਾਦੇ ਉਸਦੇ ਹਥੋਂ ਪਕੜ ਲਏ। ਧਿਆਨ ਮੇਰਾ ਪ੍ਰਬੰਧਕ ਤੇ ਬ੍ਰਿਧ ਦੇ ਮਾਮਲੇ ਵਲ ਸੀ। ਬ੍ਰਿਧ ਉਠਕੇ ਜਾਨ ਨੂੰ ਤਿਆਰ ਨਹੀਂ ਸਨ। ਪ੍ਰਬੰਧਕ ਬੈਠੇ ਰਹਿਣ ਤੇ ਰਾਜੀ ਨਹੀ ਸੀ। ਇਸਤੇ ਪ੍ਰਬੰਧਕ ਨੇ ਪ੍ਰਸਾਦੇ ਵਰਤਾਨ ਵਾਲੇ ਨੂੰ ਜਿਹੜਾ ਵਰਤਾਂਦਾ ਹੋਇਆ ਸਿਰੇ ਤਕ ਪੁਜ ਚੁਕਾ ਸੀ ਕੇਵਲ ਉਸ ਬ੍ਰਿਧ ਨੂੰ ਪ੍ਰਸਾਦੇ ਦੇਕੇ ਉਸ ਦੂਸਰੀ ਪੰਗਤ ਵਿਚ ਹੋ ਜਾਣਾ ਸੀ, ਰੋਕ ਦਿਤਾ। ਇਹ ਦੇਖਕੇ, ਬ੍ਰਿਧ ਨੂੰ ਪ੍ਰਸਾਦਾ ਦਿਤੇ ਬਿਨਾ ਵਰਤਾਵਾ ਚਲਾ ਗਿਆ ਏ—ਮੇਰੇ ਅੰਦਰ ਬੜੀ ਠੇਸ ਲਗੀ। ਪਰਬੰਧਕ ਬਾਹੀਉਂ-ਪਕੜ ਬਿਰਧ ਨੂੰ, ਉਠਾਨ ਦੀ ਕੋਸ਼ਸ਼ ਕਰ ਰਿਹਾ ਸੀ। ਪਰ ਬਿਰਧ ਉਠ ਨਹੀਂ ਸੀ ਰਿਹਾ। ਪਰਬੰਧਕ ਨੇ ਪੂਰੇ ਬਲ ਨਾਲ ਬਿਰਧ ਨੂੰ ਖਿਚਿਆ। ਬਿਰਧ ਗੋਡੇ ਘਿਸਰਦਾ ਉਠ

ਖੜਾ ਹੋਇਆ। ਬਿਰਧ ਉਠਿਆ ਆਪਣੀ ਸੋਟੀ ਥੰਮਨ ਵਾਸਤੇ ਪ੍ਰਬੰਧਕ ਜਾਣਿਆ ਫਿਰ ਵੈਠਨ ਲੱਗਾ ਏ—ਇਕ ਹੋਰ ਝਟਕਾ ਦਿਤਾ ਪਰਬੰਧਕ ਨੇ—ਬਿਰਧ ਦਾ ਸਵੈਮਾਨ ਜਾਗਿਆ। ਪੂਰੇ ਬਲ ਨਾਲ ਬਿਰਧ ਨੇ ਪ੍ਰਬੰਧਕ ਦਿਆਂ ਹਥਾਂ ਵਿਚੋਂ ਆਪਣੀ ਵੀਣੀ ਛੁਡਾ ਲਈ।

ਮੈਂ ਹਥ ਵਿਚ ਦੋ ਪ੍ਰਸਾਦੇ ਫੜੀ ਉਠ ਖੜਾ ਹੋਇਆ। ਤੇ ਪ੍ਰਬੰਧਕ ਅਗੇ ਅਰਜ ਕੀਤੀ—ਕਿ ਵੈਠਾ ਰਹਿਣ ਦਿਓ ਸੂ—ਕੋਈ ਹਰਜ ਨਹੀ—ਕਿਹੜਾ ਕਿਸੇ ਨਾਲ ਲਗੀ ਬੈਠਾ ਸੀ। ਇਕ ਲਾਂਭੇ ਹੀ ਤਾਂ ਬਠਾ ਸੀ। ਬਿਰਧ ਹੈ ਜੇ ਇਥੇ ਹੀ ਪ੍ਰਸਾਦਾ ਛਕ ਲਵੇਗਾ ਤਦ ਇਸ ਵਿਚ ਹਰਜ ਵੀ ਕੀ ਹੈ। ਪ੍ਰਬੰਧਕ, ਮੇਰੀ ਇਸ ਦਲੀਲ ਬਾਜੀ ਤੇ ਖਿਝਿਆ ਤੇ ਬੋਲਿਆ ! ਸੰਤ ਜੀ ਤੁਸਾਂ ਨਾ ਦਖਲ ਦਿਓ ! ਤੁਸੀ ਨਹੀਂ ਸਮਝਦੇ ਮੈਨੂੰ ਇਸਤਰਾਂ ਦੇ ਲੋਕਾਂ ਨਾਲ ਕਈ ਵਾਰ ਵਾਹ ਪਿਆ ਹੈ। ਇਹ ਲੋਕ ਖਾਹ-ਮਖਾਹ ਵਿਚ ਵਿਚ ਘੁਸਰਨਾ ਚਹੁੰਦੇ ਨੇ ਹੁਕਮ ਦੀ ਉਲੰਘਨਾ ਕਰਦੇ ਨੇ—ਇਸਤਰਾਂ ਇਹਨਾਂ ਲੋਕਾਂ ਕਰਕੇ ਮਰਯਾਦਾ ਵਿਚ ਫਰਕ ਪੈ ਜਾਂਦਾ ਏ—ਤਾਂਹੀਏ ਤੇ ਅਜ ਤਕ ਸਤਿਗੁਰਾਂ ਦੇ (ਸਤਿਗੁਰੂ ਰਾਮ ਸਿੰਘ ਜੀ) ਦਰ-ਸਨ ਨਹੀਂ ਹੋ ਰਹੇ—ਹੋਮ ਜਗਾਂ ਵਿਚ ਕਿਸੇ ਨਾ ਕਿਸੇ ਵਿਘਨ ਕਰਕੇ ਹੀ ਉਹਨਾਂ ਦੇ ਆਉਣ ਵਿਚ ਦੇਰ ਹੋ ਜਾਂਦੀ ਹੈ ਨਹੀ ਤੇ ਜਿਨੇ ਪਾਠ ਵਰਨੀਆਂ ਸਤਿਗੁਰਾਂ ਦੇ ਛੇਤੀ ਆਉਨ ਲਈ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਕਰ ਚੁਕੇ ਹਨ ਅਤੇ ਕਰਾ ਰਹੇ ਨੇ—ਇਹਨਾਂ ਮਰਯਾਦਾ ਵਿਚ ਫਰਕ ਪਾਨ ਵਾਲਿਆਂ ਦੀ ਵਜਾ ਕਰਕੇਹੀਦਰਸ਼ਨ ਨਹੀਂ ਹੋ ਰਹੇ।" ਪ੍ਰਬੰਧਕ ਦੇ ਇਸ ਕੁਵੇਲੇ ਦੇ ਰਾਗ ਤੋਂ ਤੰਗ ਆਕੇ ਮੈਂ ਕਿਹਾ— ਤੁਹਾਡਾ ਬਚਨ ਸਤ ਹੈ ਕਿ ਇਹਨਾਂ ਲੋਕਾਂ ਦੀ ਕਿਰਪਾ ਨਾਲ ਹੀ ਸਤਿਗੁਰਾਂ ਦੇ ਦਰਸ਼ਨ ਨਹੀਂ ਹੋ ਰਹੇ, ਪਰ ਤੁਸੀਂ ਇਹ ਵੀ ਤੇ ਤਕੋ ਨਾ ਕਿ ਇਸ ਬਿਰਧ ਦੇ ਹੋਠ ਭੁਖ-ਤ੍ਰੇਹ ਨਾਲ ਕਿਸਤਰਾਂ ਸੁਕੇ ਪਏ ਹਨ, ਅਵਾਜ਼ ਵੀ ਤਾਂ ਨਹੀਂ ਨਿਕਲ ਰਹੀ। ਬਿਰਧ ਨੇ ਮੇਰੀ ਇਸ ਹਮਦਰਦੀ ਦਾ ਆਸਰਾ ਲੈਂਦਿਆਂ ਹੋਇਆਂ ਕਿਹਾ "ਜੀ ! ਇਹੋ ਤਰਲਾ ਮੈਂ ਲੈ ਰਿਹਾ ਹਾਂ, ਮੈਨੂੰ ਪ੍ਰਸ਼ਾਦਾ ਮਿਲ ਜਾਏ ਮੈਂ ਚਲਿਆ ਜਾਵਾਂ ਤੇ ਬਾਹਰ ਜਾਕੇ ਖਾ ਲਵਾਂਗਾ।" ਇਸ ਪਰ ਪ੍ਰਬੰਧਕ ਹੁਰਾਂ ਦਾ ਪਾਰਾ ਹੋਰ ਚੜ੍ਹ ਗਿਆ, ਬੋਲੇ— "ਤੂੰ ਬਾਬਾ ਪ੍ਰਸ਼ਾਦਾ ਮੰਗਦਾ ਹੈਂ ਤੇਰੇ ਵਰਗਿਆਂ ਨੂੰ ਪ੍ਰਸ਼ਾਦੇ ਦੀ ਥਾਂ ਧਕੇ ਮਿਲਨੇ ਚਾਹੀਦੇ ਹਨ ਜਾਨ ਬੁਝਕੇ ਤੁਸੀਂ ਲੋਕ ਤੰਗ ਕਰਦੇ ਹੋ।" ਤੇ ਮੇਰੇ ਵੇਖਦਿਆਂ ਵੇਖਦਿਆਂ ਪ੍ਰਬੰਧਕ ਨੇ ਬਿਰਧ ਨੂੰ ਦਰਵਾਜੇ ਵਲ ਧਕਣਾ ਸ਼ੁਰੂ ਕਰ ਦਿਤਾ। ਮੇਰੇ ਕਈ ਵਾਰ ਕਹਿਣ ਤੇ ਵੀ ਪ੍ਰਬੰਧਕ ਹੁਰੀਂ ਬਿਰਧ ਨੂੰ ਧਕਦੇ ਧਕਦੇ ਦਰਵਾਜ਼ੇ ਕੋਲ ਲੈ ਗਏ। ਦਰਵਾਜੇ ਤੇ ਪਹਿਰਾ ਦੇਣ ਵਾਲੇ ਸਰੀਰ ਨੂੰ ਪਕੀ ਕਰਦਿਆਂ ਕਿਹਾ— 'ਇਸਨੂੰ ਚਮਾਰਾਂ ਦੇ ਘਰਾਂ ਵਲ ਧਕ ਆ, ਫਿਰ ਇਸਨੂੰ ਅੰਦਰ ਨਾ ਲੰਘਣ ਦੇਵੀਂ'। ਪਹਿਰੇ ਵਾਲਾ ਸਰੀਰ ਬਿਰਧ ਦੇ ਲਖ ਵਾਸਤੇ ਪੌਣ ਤੇ ਵੀ ਉਸਨੂੰ ਜ਼ਬ-ਰਨ ਧਕੇਲਦਾ ਹੋਇਆ ਚਮਾਰਾਂ ਦੀ ਗਲੀ ਵਲ ਘੁਸੇੜਨ ਦੀ ਕੋਸ਼ਸ਼ ਕਰਨ ਲਗਾ।

ਦਰਵਾਜੇ ਤੇ ਪਲ ਕੁ, ਮੈਂ ਹਥ ਵਿਚ ਪ੍ਰਸ਼ਾਦੇ ਲਈ ਬੁਤ ਬਣਕੇ ਖੜਾ ਰਿਹਾ ਤੇ ਸੋਚ ਰਿਹਾ ਸਾਂ ਵਾਪਸ ਪੰਗਤ ਵਿਚ ਚਲਿਆ ਜਾਵਾਂ ਭਿੜ ਦਾ ਵੈਰੀ ਤੇ ਨਾ ਬਣਾਂ। ਫਿਰ ਬਾਬਾ ਕਿਹੜਾ ਨੇੜਿਓਂ ਕੋਈ ਸੀ। ਪਰ ਲਖ ਜਤਨ ਕਰਨ ਤੇ ਵੀ ਮੈਂ ਆਪਣੇ ਆਪਨੂੰ ਪ੍ਰਸ਼ਾਦਾ ਛਕਨ ਤੇ ਰਾਜੀ ਨਾ ਕਰ ਸਕਿਆ। ਲੰਗਰ ਵਰਤ ਰਿਹਾ ਸੀ ਅਵਾਜਾਂ ਆ ਰਹੀਆਂ ਸਨ— "ਪ੍ਰਸ਼ਾਦਾ ਜੀ ਗਰਮੋ ਗਰਮ" "ਦਾਲ ਜੀ ਦਾਲ" ਮੇਰੇ ਅੰਦਰਲੇ ਨੇ ਮੈਨੂੰ ਧ੍ਰਿਕਾਰਿਆ ਕਿ ਤੂੰ ਵੀ ਧਕਿਆਂ ਦਾ ਅਧਿਕਾਰੀ ਹੈਂ। ਬਿਰਧ ਦਾ ਦੋਸ਼ ਇਤਨਾਂ ਹੀ ਹੈ ਨਾ ਕਿ ਉਸ ਸਚ ਕਹਿ ਦਿਤਾ ਜੇਕਰ ਬਿਰਧ ਵੀ ਪਰਦਾ ਪਾ ਦਿੰਦਾ ਆਪਣੀ ਨੀਚ ਜਾਤੀ ਉਤੇ ਤਦ ਕੌਣ ਪੁਛਦਾ ਸੀ ਕੋਈ। ਨਾਲੇ ਬਿਰਧ ਦਾ ਚੇਹਰਾ ਵੀ ਤਾਂ ਇਸ ਪਖ ਦੀ ਸਾਖੀ ਭਰ ਰਿਹਾ ਹੈ ਕਿ ਉਹ ਕਿਸੇ ਉਚ ਜਾਤੀ

ਵਿਚੋਂ ਹੈ। ਮੈਨੂੰ ਆਪਣੀ ਮੂਰਖਤਾ ਉਤੇ ਹੋਰ ਗੁਸਾ ਆਇਆ, ਭਲਾ ਨੀਚ ਜਾਤੀਆਂ ਦੇ ਚੇਹਰੇ ਸੋਹਣੇ ਨਹੀਂ ਹੁੰਦੇ, ਪ੍ਰਭਾਵ ਸ਼ਾਲੀ ਨਹੀਂ ਹੁੰਦੇ। ਯਾਦ ਆਉਣ ਤੇ ਕਿ ਮੈਂ ਵੀ ਤੇ ਆਪਣੇ ਬਾਰੇ ਪਰਦਾ ਪਾਈ ਢੀਠਾਂ ਵਾਂਗ ਬੈਠਾ ਰਿਹਾ ਸਾਂ ਕਿ ਜਿਵੇਂ ਮੈਂ ਖੂਹੀ ਦਾ ਪਾਣੀ ਪੀਣ ਵਾਲਾ ਹਾਂ। ਮੈਂ ਸ਼ਰਮ ਨਾਲ ਪਾਣੀਓਂ ਪਾਣੀ ਹੋ ਗਿਆ। ਇਸਤਰਾਂ ਆਪਣੇ ਆਪਨੂੰ ਮੈਂ ਕੋਸਦਾ ਹੋਇਆ ਦਰਵਾਜਿਓਂ ਬਾਹਰ ਹੋ ਗਿਆ।

ਪਹਿਰੇ ਵਾਲਾ ਬਿਰਧ ਨੂੰ ਅਜੇ ਵੀ ਧਕਦਾ ਜਾ ਰਿਹਾ ਸੀ। ਬਿਰਧ ਪ੍ਰਸ਼ਾਦੇ ਲਈ ਤਰਲੇ ਲੈ ਰਿਹਾ ਸੀ। ਮੈਂ ਵਡੇ ਵਡੇ ਕਦਮ ਪੁਟਦਾ ਹੋਯਾ ਬਿਰਧ ਪਾਸ ਪੁਜ ਪਹਿਰੇਦਾਰ ਨੂੰ ਅਰਜ ਕੀਤੀ ਸ੍ਰੀਮਾਨ ਜੀ! ਤਕਲੀਫ ਨਾ ਕਰੋ, ਮੈਂ ਛਡ ਆਉਂਦਾ ਹਾਂ ਇਸ ਬਾਬੇ ਨੂੰ। ਮੇਰੀ ਅਰਜ ਮੰਨਕੇ ਪਹਿਰੇਦਾਰ ਵਾਪਸ ਹੋ ਗਿਆ। ਬਿਰਧ ਨੇ ਮੇਰੇ ਵਲ ਰਾਜ ਭਰੀ ਨਜਰ ਨਾਲ ਤਕਿਆ। ਮੈਂ ਐਵੇਂ ਪੁਛਿਆ "ਬਾਬਾ ਜੀ ਪ੍ਰਸ਼ਾਦਾ ਛਕ ਲਿਆ।" ਬਿਰਧ ਮੁਸਕ੍ਰਾਇਆ ਤੇ ਬੋਲਿਆ— "ਪ੍ਰਸ਼ਾਦਾ ਤੇ ਨਹੀਂ ਮਿਲਿਆ ਐਹ ਧਕੇ ਤੁਹਾਡੇ ਸਾਹਮਣੇ ਜਰੂਰ ਮਿਲ ਗਏ ਨੇ।" ਬਿਰਧ ਦੀ ਕਹਿਣੀ ਵਿਚ ਇਤਨੀ ਕਰਨਾ ਸੀ ਕਿ ਮੇਰਾ ਸਬਰ ਖਤਮ ਹੁੰਦਾ ਅਨਭਵ ਹੋਯਾ। ਜੋ ਮੈਂ ਕਰਨਾ ਚਹੁੰਦਾ ਸਾਂ ਮੇਰੀ ਪੇਸ਼ ਨਹੀਂ ਸੀ ਜਾ ਰਹੀ। ਤੇ ਮੈਂ ਕੇਵਲ ਇਤਨਾ ਕਿਹਾ "ਦੇਖੋ ਬਾਬਾ ਜੀ! ਪ੍ਰਬੰਧਕ ਦਾ ਤੁਹਾਡੇ ਨਾਲ ਰੁਖਾ ਵਰਤਾ ਤੇ ਤੁਹਾਨੂੰ ਬਿਨਾਂ ਪ੍ਰਸ਼ਾਦਾ ਛਕਿਆਂ ਨਿਰਾਸ ਮੁੜਦਾ ਦੇਖਕੇ ਮੈਂ ਦੁੱਖ ਵਿਚ ਇਹ ਦੋ ਪ੍ਰਸਾਦੇ ਫੜੀ ਉਠ ਆਇਆ ਹਾਂ— ਇਹ ਲਵੋ ਤੁਸੀਂ ਛਕ ਲਵੋ ਹਮਦਰਦੀ ਦਾ ਨਿਘ ਮਹਿਸੂਸ ਦਿਆਂ ਬ੍ਰਿਧ ਜੀ ਬੋਲੇ ਤੁਸਾਂ ਕਾਹਨੂੰ ਮੇਰੀ ਖਾਤਰ ਆਪਣੀ ਭੁੱਖ ਵਧਾਈ ਹੈ—ਜਿਸਤਰਾਂ ਮੈਨੂੰ ਧੱਕੇ ਵਜਦਿਆਂ ਦੇਖਕੇ ਦੂਸਰੇ ਆਪਣੇ ਧਿਆਨ ਖਾਈ ਜਾਂਦੇ ਸਨ—ਤੁਸਾਂ ਵੀ ਖਾਈ ਜਾਣਾ ਸੀ ਮੈਨੂੰ ਅੱਗੇ ਵੀ ਕਈ ਵਾਰ ਇਸਤਰਾਂ ਧੱਕਿਆ ਜਾ ਚੁੱਕਾ ਹੈ—ਤੁਸਾਂ ਕਿਉਂ ਤਕਲੀਫ ਕੀਤੀ—ਇਸ-ਤਰਾਂ ਫਾਕੇ ਕਟਣ ਦਾ ਮੈਂ ਆਦੀ ਹਾਂ, ਕੋਈ ਅਜ ਨਵੇਂ ਥੋੜੇ ਹਨ ਇਹ ਧਕੇ।" ਮੈਨੂੰ ਬਿਰਧ ਦੇ ਇਹਨਾਂ ਬਚਨਾਂ ਦੀ ਜਰਾ ਭੀ ਸਮਝ ਨਾ ਆਈ, ਪਰ ਮੈਂ ਬੋਲਿਆ ਵੀ ਕੁਛ ਨਾ। ਬਿਰਧ ਨੇ ਪ੍ਰਬੰਧਕ ਦੇ ਕਹੇ ਸ਼ਬਦ ਦੁਹਰਾਏ "............... ਜਿਨੇ ਪਾਠ ਵਰਨੀਆਂ ਸਤਿਗੁਰਾਂ ਦੇ ਦਰਸ਼ਨਾਂ ਲਈ ਸਤਿਗੁਰੂ ਪ੍ਰਤਾਪ ਸਿੰਘ ਜੀ ਕਰਾ ਚੁਕੇ ਹਨ, ਇਹਨਾਂ ਮਰਯਾਦਾ ਵਿਚ ਫਰਕ ਪਾਣ ਵਾਲਿਆਂ ਦੀ ਵਜਾ ਕਰਕੇ ਹੀ ਦਰਸ਼ਨ ਨਹੀਂ ਹੋ ਰਹੇ............" ਬਿਰਧ ਘੜੀ ਚੁਪ ਰਹਿਕੇ ਬੋਲੇ "ਮਰਯਾਦਾ ਵਿਚ ਫਰਕ ਮੈਂ ਕੀ ਪਾ ਰਿਹਾ ਸਾਂ ਤੁਸੀਂ ਦੇਖ ਹੀ ਰਹੇ ਸੋ ਨਾ। ਮੈਂ ਇਕ ਜਗਾ ਤੋਂ ਉਠ ਦੂਸਰੀ ਜਗਾ ਜਾਂਦਾ ਇਹ ਮੇਰੇ ਸਰੀਰ ਦੇ ਵਸ ਦੀ ਗਲ ਨਹੀਂ ਸੀ, ਭੁਖ ਕਰਕੇ ਮੇਰਾ ਕਲੇਜਾ ਕੰਬ ਰਿਹਾ ਸੀ, ਮੈਂ ਤੇ ਇਹ ਵੀ ਤਰਲਾ ਲਿਆ ਸੀ ਕਿ ਮੈਨੂੰ ਰੋਟੀ ਮਿਲ ਜਾਵੇ ਮੈਂ ਬਾਹਰ ਜਾਕੇ ਖਾ ਲਵਾਂਗਾ ਪਰ ਉਸ ਭੋਲੇ ਪੁਰਖ ਨੇ ਮੇਰੀ ਇਹ ਵੀ ਨਾ ਮੰਨੀ। ਜਿਸਦੇ ਦਰਸ਼ਨ ਮੰਗਦੇ ਨੇ ਉਸ ਕਦੋਂ ਕਿਹਾ ਸੀ ਨੀਚ ਹੋਣਾ ਪਾਪ ਹੈ। ਉਸਦੀ ਦਸੀ ਹੋਈ ਮਰਯਾਦਾ ਵਿਚ ਸਗੋਂ ਇਹ ਲੋਕ ਫਰਕ ਪਾਂਦੇ ਨੇ। ਮੈਨੂੰ ਗਿਆਨ ਹੈ, ਕਈ ਵਾਰ ਰਚਾਏ ਪ੍ਰਯੋਗਾਂ ਵਿਚ ਇਹਨਾਂ ਥੋੜੀ ਮਤ ਵਾਲੇ ਪ੍ਰਬੰਧਕਾਂ ਦੀ ਕਿਰਪਾ ਨਾਲ ਕਈਆਂ ਦਾ ਹਿਰਦਾ ਦੁਖੀ ਹੁੰਦਾ ਹੈ। ਮਰਯਾਦਾ ਨੂੰ ਇਹ ਲੋਕ ਅਸਲੋਂ ਹੀ ਨਹੀਂ ਜਾਨਦੇ। ਇਹ ਲੋਕ ਸਮਝ ਬੈਠਦੇ ਨੇ ਕਿ ਅਸੀਂ ਪ੍ਰਬੰਧਕ ਬਨਕੇ ਜੋ ਜੀਅ ਆਵੇ ਕਰ ਸਕਦੇ ਹਾਂ। ਸਤਿ ਗੁਰਾਂ ਜਿਹਾ (ਬਿਰਧ ਦਾ ਇਸ਼ਾਰਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵਲ ਸੀ) ਸੋਚਨ ਦੀ ਲੋੜ ਹੈ। ਜਿਥੇ ਲਹੂ ਭਿਜੀ ਛੁਰੀ ਪਕੜੀ ਕਸਾਈ ਇਸ ਲੰਗਰੋਂ ਰੋਟੀ ਦਾ ਹਕਦਾਰ ਕਿਹਾ ਗਿਆ ਹੈ, ਓਥੇ ਮੇਰੇ ਵਰਗੇ ਨਿਕੀਆਂ ਨਿਕੀਆਂ ਗਲਤੀਆਂ ਕਰਨ ਵਾਲਿਆਂ ਨੂੰ ਕਿਉਂ ਨਿਰਾਸ ਹੋਣਾ ਪਵੇ। ਬਿਰਧ ਨੇ ਰੰਗ ਵਿਚ ਹੋਕੇ ਆਪਣੇ ਸਫੇਦ

ਦਾਹੜੇ ਤੇ ਹਥ ਫੇਰਦਿਆਂ ਕਿਹਾ "ਜਦੋਂ ਕੋਈ ਮਨੁਖ ਇਥੋਂ ਇਹਨਾਂ ਪ੍ਰਬੰਧਕਾਂ ਹਥੋਂ ਦੁਖੀ ਤੇ ਨਿਰਾਸ ਨਾ ਮੁੜਿਆ ਮੈਂ ਚਿਟੇ ਦਾਹੜੇ ਤੇ ਹਥ ਫੇਰਕੇ ਆਖਦਾ ਹਾਂ ਕਿ ਇਹਨਾਂ ਦੀਆਂ ਵਿਛੋੜੇ ਦੀਆਂ ਘੜੀਆਂ ਮੁਕ ਜਾਣਗੀਆਂ। ਤੇ ਜੇਕਰ ਇਸੇਤਰਾਂ ਹੀ ਕੰਮ ਚਲਦਾ ਗਿਆ ਤਦ ਲਗੇ ਰਹਿਣ ਹੋਰ ਭਾਵੇਂ ਜਿਨਾਂ ਚਿਰ ਮਰਜੀ ਨੇ ਔਣ ਵਾਲਾ ਕਦੇ ਨਹੀਂ ਆਵੇਗਾ, ਕਦੇ ਨਹੀਂ ਆਵੇਗਾ।"

ਬਿਰਧ ਵਜਦ ਵਿਚ ਹੋ ਗਏ, ਟੁਰਦੇ ਟੁਰਦੇ ਅਸੀਂ ਪਿੰਡੋਂ ਬਾਹਰ ਨਿਕਲ ਆਏ ਸਾਂ। ਮੈਂ ਸ਼ਰਮਿੰਦਾ ਸਾਂ, ਕਿਸੇ ਕਿਸਮ ਦੀ ਵੀ ਮੇਰੇ ਵਲੋਂ ਕੀਤੀ ਹਮਦਰਦੀ ਬਿਰਧ ਦੇ ਕੰਮ ਨਾ ਆਈ। "ਮੈਂ ਸ਼ਰਲਾ ਛਡ ਲਵਾਂ" ਕਹਿ ਬਿਰਧ ਸਰਕੜੇ ਦੇ ਇਕ ਝਾੜ ਉਹਲੇ ਹੋ ਗਏ। ਮੈਂ ਧਿਆਨ ਥਲੇ ਸੁਟੀ ਖੜਾ ਬਿਰਧ ਦੇ ਸ਼ਰਲਾ ਛਡਣ ਦੀ "ਐਨੀ ਦੇਰੀ ਵਲ ਹੋਇਆ। ਮੈਂ ਅਗਾਂਹ ਹੋਕੇ ਝਾੜ ਪਿਛੇ ਝਾਤ ਪਾਈ ਉਥੇ ਕੋਈ ਵੀ ਨਹੀਂ ਸੀ, ਹੈਰਾਨ ਹੋ ਮੈਂ ਇਧਰ ਉਧਰ ਤਕਿਆ ਪਰ "?" ਝਟ ਬਿਰਧ ਦੇ ਕਹੇ ਸ਼ਬਦ ਮੈਨੂੰ ਸਿਮਰਨ ਹੋ ਆਏ "........ ਮੈਨੂੰ ਅਗੇ ਵੀ ਕਈ ਵਾਰ ਇਸਤਰਾਂ ਧਕਿਆ ਜਾ ਚੁਕਾ ਹੈ...........ਇਸਤਰਾਂ ਦੇ ਫਾਕੇ ਕਟਨ ਦਾ ਮੈਂ ਆਦੀ ਹੋ ਚੁਕਾ ਹਾਂ..........." ਮੈਨੂੰ ਇਹ ਸਮਝਨ ਵਿਚ ਜਰਾ ਵੀ ਦਿਕਤ ਨਾ ਹੋਈ ਕਿ ਬਿਰਧ ਕੌਣ ਸਨ? ਪਛਤਾਵੇ ਨਾਲ ਖੜਾ ਮੈਂ ਹਥ ਮਲਦਾ ਰਹਿ ਗਿਆ।

---

# ਤਪਸ੍ਵੀ ਫਲ

ਵੈਦ ਰਤਨ ਕਵੀਰਾਜ ਪ੍ਰਤਾਪ ਸਿੰਘ ਜੀ ਜੋ ਭਾਰਤ ਦੀ ਸਿਹਤ ਵਜ਼ਾਰਤ ਦੇ ਸਲਾਹਕਾਰ ਹਨ, ਓਹਨਾਂ ਦਸਿਆ ਹੈ ਕਿ ਮੈਨੂੰ ਇਕ ਅਜੇਹਾ ਫਲ ਲਭਿਆ ਹੈ ਜਿਸਨੂੰ ਖਾਧਿਆਂ ਦੋ ਮਹੀਨੇ ਭੁਖ ਨਹੀਂ ਲਗਦੀ। ਏਸ ਫਲ ਦਾ ਨਾਮ "ਗਰਸਤਕਾ" ਹੈ। ਏਸ ਦੇ ਖਾਨ ਨਾਲ ਹੋਰ ਖੁਰਾਕ ਦੀ ਲੋੜ ਹੀ ਨਹੀਂ ਪੈਂਦੀ। ਸੁਆਦ ਏਸਦਾ ਆਲੂ ਵਰਗਾ ਹੈ। ਏਸ ਨੂੰ ਤਪਸ੍ਵੀ ਮਹਾਤਮਾ ਤਪ ਕਰਨ ਵੇਲੇ ਛਕਦੇ ਸਨ। ਜੋ ੬੦ ਦਿਨ ਨਿਰਵਿਘਨ ਤਪਸਿਆ ਵਿਚ ਜੁਟੇ ਰਹਿੰਦੇ ਸਨ। ਏਹ ਫਲ ਯੂ. ਪੀ. ਦੇ ਜ਼ਿਲਾ ਅਲਮੋੜਾ ਵਿਚ ਬਹੁਤ ਬੜੀ ਮਿਕਦਾਰ ਵਿਚ ਪਾਇਆ ਜਾਂਦਾ ਹੈ। ਤੇ ਏਸਨੂੰ ਬੀਜਕੇ ਵਧਾਇਆ ਵੀ ਜਾ ਸਕਦਾ ਹੈ।

ਉਹਨਾਂ ਦਸਿਆ ਕਿ ਮੈਂ ਏਸਨੂੰ ਰਾਸ਼ਟਰਪਤੀ ਭਵਨ ਦੇ ਉਦਯਾਨ (ਮੁਗਲ ਗਾਰਡਨ) ਵਿਚ ਲਾਇਆ ਸੀ। ਤੇ ਇਕ ਬੂਟੇ ਤੋਂ ਇਕ ਸਮੇਂ ਵਿਚ ਪੰਜ ਮਨ ਫਲ ਉਤਰੇ ਸਨ। ਏਹ ਫਲ ਵਿਟੇਮਨ ਨਾਲ ਭਰਿਆ ਹੁੰਦਾ ਹੈ। ਵੈਦਿਕ ਖੋਜ ਦਸਦੀ ਹੈ ਕਿ ਮਨੁਖ ਲਈ ਏਹ ਵਧੀਆ ਖੁਰਾਕ ਹੈ। ਜੇ ਏਸਨੂੰ ਚੰਗੀਤਰਾਂ ਸਾਂਭਿਆ ਜਾਵੇ ਤਾਂ ਵਰ੍ਹਿਆਂ ਬਧੀ ਖਰਾਬ ਨਹੀਂ ਹੁੰਦਾ।

# ਸ੍ਰੀ ਚੰਡੀ ਦੀ ਵਾਰ ਦੇ ਸਵਾ ਲਖ ਪਾਠਾਂ ਦੀ ਸਮਾਪਤੀ

ਵਲੋਂ ਆਤਮਾ ਸਿੰਘ ਅਹੀਆ ਪੁਰ

ਜੇਹੜੇ ਸਜਣ ਹੋਲੇ ਦੇ ਸਮੇ ਸ੍ਰੀ ਭੈਣੀ ਸਾਹਿਬ ਪਹੁੰਚੇ ਹੋਏ ਸਨ ਉਨਾਂ ਨੂੰ ਯਾਦ ਹੋਵੇਗਾ-ਕਿ ਹੋਲੇ ਦੇ ਮੇਲੇ ਦੀ ਸਮਾਪਤੀ ਸਮੇਂ ਅਜੇ ਚੰਡੀ ਦੀ ਵਾਰ ਦੇ ਪਾਠਾਂ ਦਾ ਪ੍ਰਵਾਹ ਬ-ਦਸਤੂਰ ਚਲਦਾ ਰਹਿਆ ਸੀ—ਕਿਉਂਕਿ ਮੇਲੇ ਦੇ ਪ੍ਰਬੰਧ ਵਾਸਤੇ ਕੁਝ ਪਾਠੀ ਸਿੰਘ ਹੋਰ ਡਿਊਟੀਆਂ ਤੇ ਲਾਏ ਗਏ ਸਨ—ਜਿਸ ਦੇ ਕਾਰਨ ਮੇਲੇ ਦੀ ਸਮਾਪਤੀ ਤਕ ਸਵਾ ਲਖ ਪਾਠ ਪੂਰੇ ਨਹੀਂ ਹੋਏ ਸਨ।

ਮੇਲੇ ਤੋਂ ਪਿਛੋਂ ਭਾਂਵੇ ਸਭ ਸੰਗਤਾਂ ਵਾਪਸ ਨਗ੍ਰਾਂ ਨੂੰ ਜਾਣ ਵਾਸਤੇ ਉਤਾਵਲੀਆਂ ਸਨ ਪਰ ਸ੍ਰੀ ਸਤਿਗੁਰਾਂ ਦੇ ਹੁਕਮ ਅਨੁਸਾਰ ਬਹੁਤ ਸੰਗਤ ਨੇ ਇਸ ਪ੍ਰਯੋਗ ਨੂੰ ਪੂਰਾ ਕਰਕੇ ਫਿਰ ਵਾਪਸ ਜਾਣ ਦਾ ਪ੍ਰਣ ਕਰ ਲਿਆ। ਸਭ ਵਿਚਾਰਾਂ ਵਲੋਂ ਸੁਰਤੀ ਨੂੰ ਸੰਕੋਚ ਸਭ ਸੰਗਤਾਂ ਪਾਠ ਦੇ ਆਹਰ ਵਿਚ ਲਗ ਪਈਆਂ—ਦਿਨ ਦਾ ਉਹ ਸਮਾਂ ਡਾਢਾ ਰਮਣੀਕ ਹੁੰਦਾ ਜਦ ਸਵਾ ਕੁ ਸੌ ਸਿੰਘ ਹਵਨ ਕੁੰਡ ਦੇ ਚਉਗਿਰਦੇ ਪੁਸਤਕਾਂ ਤੋਂ ਪਾਠ ਕਰਦੇ ਮਸਤੀ ਵਿਚ ਝੂਮਦੇ ਹੁੰਦੇ ਏਹ ਖੁਲੀ ਰੌਲ ਦੀ ਤਰਤੀਬ ਸੀ ਜੋ ਦੋ ਘੰਟਿਆਂ ਤੋਂ ਲਗਕੇ ੯—੧੦ ਘੰਟਿਆਂ ਤਕ ਦੀ ਬੈਠਕ ਵਾਲੀ-ਪਰ ਜਲ ਪਾਣੀ ਵਰਤਨ ਦੀ ਕੋਈ ਪਾਬੰਦੀ ਨਹੀਂ ਸੀ ਇਸ ਸਿਲਸਿਲੇ ਵਿਚ ਪਾਠਾਂ ਅਰ ਬੈਠਕ ਦਾ ਬਹੁਤ ਹਿਸਾ ਸ੍ਰੀ ਮਾਨ ਸੰਤ ਬੁਧ ਸਿੰਘ ਜੀ ਅਹੀਆ ਪੁਰ ਨੇ ਲਿਆ ਇਕ ਦਿਹਾੜੀ ਦੇ ੨੫੨ ਪਾਠ ਚੰਡੀ ਦੀ ਵਾਰ ਦੇ ਆਪਨੇ ਕਰਕੇ ਰੀਕਾਰਡ ਕੈਮ ਕੀਤਾ

ਵੈਸੇ ੧੦ ਸੈਂਚੀਆਂ ਦੇ ਪਾਠ ਰੌਲ ਅਨੁਸਾਰ ਭੀ ਅਖੰਡ ਚਲਦੇ ਰਹੇ।

ਸਤਿਗੁਰੂ ਸਚੇ ਪਾਤਸ਼ਾਹ ਦੀ ਕ੍ਰਿਪਾ ਅਰ ਸੇਠ ਪ੍ਰਵਾਰ ਦੀ ਉਦਾਰਤਾ ਦਾ ਸਦਕਾ ਸੰਗਤਾ ਜਿਹੇ ਪਾਠਾਂ ਦੇ ਅਮਲ ਵਿਚ ਮਸਤ ਸਨ ਉਥੇ ਨਾਨਾ ਪ੍ਰਕਾਰ ਦੇ ਪਦਾਰਥ ਸੁਦਾਈਆਂ ਦੁਧ—ਆਦਕ ਵਕਤ ਨਾਲ ਤੇ ਅਤੁਟ ਮਿਲਣ ਦੇ ਕਾਰਨ ਭੀ ਬਹੁਤ ਅਨੰਦ ਵਿਚ ਸਨ ਤਾਂਹੀਏ ਖਬਰ ੧੦ ਚੇਤਰ ਨੂੰ ੧੧ ਵਜੇ ਜਦ ਪਾਠੀ ਸਿੰਘ ਪ੍ਰਸਾਦ ਛਕਣ ਵਾਸਤੇ ਰੌਲ ਤੋਂ ਉਠੇ ਅਰ ਪਾਠਾਂ ਦੀ ਗਿਨਤੀ ਹੋਈ ਤਾਂ ੧੨੫੯੦੦ ਸੀ—ਸੰਗਤਾਂ ਵਿਚ ਖੁਸ਼ੀਆਂ ਦੇ ਜੈਕਾਰੇ ਗਜਾਏ ਗਏ—ਉਸ ਵਕਤ।

ਹਜ਼ੂਰ ਸ੍ਰੀ ਸਤਿਗੁਰਾਂ ਦੇ ਭੈਣੀ ਸਾਹਿਬ ਨ ਹੋਣ ਦੇ ਕਾਰਨ ਭਾਂਵੇ ਪਾਠਾਂ ਦੀ ਸਮਾਪਤੀ ਦਾ ਅਰਦਾਸਾ ਤੇ ਨ ਕੀਤਾ ਗਇਆ ਤੇ ਇਕ ਸੈਂਚੀ ਦਾ ਅਖੰਡ ਪਾਠ ਚਲਦਾ ਰਹਿਆ—ਪਰ ਗਿਨਤੀ ਦੇ ਲਿਹਾਜ਼ ਨਾਲ ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਦੀ ਕ੍ਰਿਪਾਲਤਾ ਨਾਲ ਪੂਰਨ ਨਿਰਵਿਘਨਤਾ ਨਾਲ ਗੁਰੂ ਸਵਾਰੇ ਉਦਾਰਤਾ ਦੇ ਪੁੰਜ ਮਹਾਂਦਾਨੀ ਸੇਠ ਪ੍ਰੀਵਾਰ ਵਲੋਂ ਏਹ ਪ੍ਰਯੋਗ ਸਮਾਪਤ ਹੋਇਆ। ਸਮਾਪਤੀ ਤੋਂ ਪਿਛੋਂ ਸੇਠ ਗੁਰਬਖਸ਼ ਸਿੰਘ ਜੀ ਪੂਜਯ ਬਾਬਾ ਜੀ ਤੇ ਸੰਤ ਦੂਲਾ ਸਿੰਘ ਸੰਤ ਪ੍ਰੀਤਮ ਸਿੰਘ ਤੇ ਸੇਠ ਪ੍ਰੀਤਮ ਸਿੰਘ ਜੀ ਸੰਤ ਨਗਰ ਵਾਲਿਆਂ ਵਲੋਂ ਸਭ ਸੰਗਤਾਂ ਨੂੰ ਯਥਾ ਜੋਗ ਸਿਰੋ ਪਾਉ ਦਿਤੇ ਗਏ, ਅੰਤ ਵਿਚ ਮੈਂ ਆਪਨੇ ਪਿਆਰੇ ਸੇਠ ਜੀ ਤੇ ਸਾਰੇ ਹੋਰ ਪ੍ਰਵਾਰ ਨੂੰ ਇਸ ਮਹਾਨ ਯਗ ਜੋ ਨਿਰਵਿਘਨਤਾ ਨਾਲ ਹੋਈ ਸਮਾਪਤੀ ਦੀ ਬਹੁਤ ਬਹੁਤ ਵਧਾਈ ਅਰਜ਼ ਕਰਦਾ ਹਾਂ।

# ਮੇਰੇ ਵਲੋਂ

ਸ: ਕੇਹਰ ਸਿੰਘ ਜੀ ਕੇਹਰ ਬੰਕੇਕ (ਸਿਆਮ) ਨੇ ਮੇਰੇ ਉਤੇ ਸਤ ਸਫੇ ਦੀ ਬੜੀ ਸੁੰਦਰ ਤੇ ਹਮਦਰਦਰਾਨਾਂ ਪੜਚੋਲ ਲਿਖ ਭੇਜੀ ਹੈ ਜਿਸ ਲਈ ਮੈਂ ਉਹਨਾਂ ਦਾ ਬੜਾ ਧੰਨਵਾਦੀ ਹਾਂ। ਹੇਠਲੀਆਂ ਪੰਗਤੀਆਂ ਵਿਚ ਮੈਂ ਪਹਿਲੋਂ ਉਹਨਾਂ ਦੇ ਪ੍ਰਸ਼ਨਾਂ ਦਾ ਉਤਰ ਤੇ ਖਿਮਾ ਯਾਚਨਾਂ ਕਰਦਾ ਹਾਂ।

## ਪ੍ਰਸ਼ਨ–

ਆਪ ਵਿਚ ਲਿਖਣ ਤੀਬਰਤਾ ਮੈ ਲੋਹੜੇ ਦੀ ਪਾਈ ਹੈ, ਪਰ ਕਿਤੇ ਕਿਤੇ ਕਲਮ ਆਪ ਮੁਹਾਰੀ ਚਲ ਗਈ ਅਕਸਰ ਮੈਨੂੰ ਖੁਟਕੀ ਹੈ ਜਿਸ ਤੇ ਕਾਬੂ ਅਸੰਭਵ ਨਹੀਂ।

੧. ਕਾਲੀਦਾਸ ਦੀ ਉਰਵਸ਼ੀ ਵਿਚ ਆਪਨੇ ਸ਼ਬਦ ਬੜੇ ਨੰਗੇ ਵਰਤੇ ਸਨ।

੨. ਮ੍ਹਾਘ ੨੦੧੩ ਦੇ ਬਸੰਤ ਅੰਕ ਉਤੇ ਇਹ ਲਿਖਣਾਂ ਕਿ "ਸਤਿਜੁਗ ਦੇ ਪਾਠਕਾਂ ਨੂੰ ਬਸੰਤ ਅੰਕ ਦੀ ਲਖ ਲਖ ਵਧਾਈ ਹੋਵੇ ਗਲਤ ਹੈ।

੩. ਕਿਸੇ ਪਰਚੇ ਵਿਚ ਅਕਾਲ ਸ਼ਬਦ ਦੇ ਅਰਥ ਸਮਝਾਂਦਿਆਂ ਆਪਨੇ ਅਕਾਲ ਸ਼ਬਦ ਦੇ ਅਰਥ ਅਨਿਆਈ ਮੌਤ ਮਰਨਾਂ ਜਾਂ ਆਯੂ ਭੋਗਣ ਤੋਂ ਪਹਿਲੋਂ ਮਰ ਜਾਣਾ ਦਸਿਆ ਹੈ। ਪਹਿਲੀ ਗਲਤੀ ਤਾਂ ਅਰਥਾਂ ਵਿਚ ਮੈਨੂੰ ਖੁਟਕੀ ਹੈ। ਤੇ ਦੂਸਰੀ ਏਹ ਗਲ ਗੁਰਮਤ ਸਿਧਾਂਤ ਦੇ ਉਲਟ ਹੈ ਤੇ ਸਤਿਜੁਗ ਦੀ ਪਾਲਿਸੀ ਦੇ ਪ੍ਰਤਿਕੂਲ ਹੈ। ਮੌਤ ਉਮਰ ਪੂਰੀ ਹੋਣ ਤੋਂ ਪਹਿਲੋਂ ਨਹੀਂ ਹੋ ਸਕਦੀ।

੪. ਇਕ ਪਰਚੇ ਵਿਚ ਤੁਸਾਂ ਵਿਆਜ ਦਾ ਜ਼ਿਕਰ ਕੀਤਾ ਤੇ ਫਿਰ ਉਸ ਦੇ ਲੈਣ ਨੂੰ ਗਲਤ ਦਸਿਆ ਤੇ ਖੇਤੀ ਬਾੜੀ ਬਾਰੇ ਆਪਨੇ ਜ਼ਿਮੀਦਾਰਾਂ ਨੂੰ ਸਲਾਹ ਦਿਤੀ ਕਿ ਅਮੁਕੀ ਦੁਆਈ ਵਰਤਨ ਨਾਲ ਸ਼ਤਰੂ ਕੀੜਿਆਂ ਦੇ ਨੁਕਸਾਨ ਤੋਂ ਫਸਲਾਂ ਬਚਾਈਆਂ ਜਾ ਸਕਦੀਆਂ ਹਨ। ਜੀਵ ਹਿੰਸਾ ਨਾਲੋਂ ਵਿਆਜ ਬੁਰਾ ਹੈ ?

੫. ਆਪਨੇ ਸਿਆਮੀ ਕਵਿਤਾਵਾਂ ਸੈਂਸਰ ਦੀ ਛਾਨਣੀ ਚੋਂ ਛਾਣਕੇ ਬਹੁਤ ਵਿਰਲੀਆਂ ਕਰ ਦਿਤੀਆਂ ਹਨ। ਜਿਸ ਤੋਂ ਲੇਖਕ ਨਰਾਜ਼ ਹਨ। ਕੋਈ ਕਵਿਤਾ ਜੇ ਚੰਗੀ ਨਹੀਂ ਲਗਦੀ ਤਾਂ ਬੇਸ਼ਕ ਨਾਂ ਛਾਪੋ ਤੁਹਾਨੂੰ ਕੋਈ ਮਜਬੂਰ ਨਹੀਂ ਕਰਦਾ; ਪਰ ਕਟ ਵਢ ਨਾ ਕਰੇ। ਮੇਰੀ ਕਵਿਤਾ ਦੀ ਇਕ ਪੰਗਤੀ ਦਾ ਚਰਨ ਤੁਸਾਂ ਬਦਲਿਆ ਹੈ ਓਹ ਵੀ ਪਰਚੇ ਵਿਚ ਸਾਫ ਕਰਨ ਦੀ ਕੋਸ਼ਸ਼ ਕਰਨੀ। ਕਿਉਂਕਿ ਤੁਹਾਡੀ ਪੰਗਤੀ ਨਾਲ ਕਵਿਤਾ ਦੇ ਭਾਵ ਗਲਤ ਹੋ ਗਏ ਹਨ। (ਕੇਹਰ ਸਿੰਘ ਕੇਹਰ ਸਿਆਮ)

## ਉਤਰ–

੧. ਕਾਲੀਦਾਸ ਦੀ ਰਚਨਾਂ 'ਉਰਵਸ਼ੀ ਨਹੀਂ ਸਗੋਂ ਮਾਲਵਕਾ ਸੀ ਜਿਸ ਦਾ ਮੈਂ ਉਲਥਾ ਪੰਜਾਬੀ ਵਿਚ ਦੇ ਰਿਹਾ ਸਾਂ। ਕਾਲੀਦਾਸ ਜੀ ਨੇ ਅਜ ਤੋਂ ਦੋ ਹਜ਼ਾਰ ਵਰੇ ਪਹਿਲੋਂ ਸੰਸਕ੍ਰਿਤ ਵਿਚ ਆਪਣੇ ਨਾਟਕਾਂ ਦੀ ਰਚਨਾਂ ਕੀਤੀ ਜਿਸ ਦੀ ਬਾਬਤ ਇਕ ਜਰਮਨ ਵਿਦਵਾਨ ਨੇ ਕਿਹਾ ਹੈ–ਅਜੇਹੀ ਸੁੰਦਰ ਰਚਨਾਂ ਹੋਰ ਕੋਈ ਦੁਨੀਆਂ ਤੇ ਨਹੀਂ ਹੋਈ। ਪਾਠਕਾਂ ਨੂੰ ਓਸਦਾ ਸਹੀ ਸੁਾਦ ਅਨੁਭਵ ਕਰੋਣ ਦਾ ਹੀ ਮੈਂ ਨਿਰਾਰਥਕ ਜੇਹਾ ਜਤਨ ਕੀਤਾ ਸੀ। ਪਾਠਕਾਂ ਨੇ ਉਸ ਵਿਚਲੇ ਨੰਗੇ ਸ਼ਬਦਾਂ ਤੇ ਇਤਰਾਜ ਕੀਤਾ ਤੇ ਮੈਂ ਉਸਨੂੰ ਛਾਪਣਾਂ ਬੰਦ ਕਰ ਦਿਤਾ। ਨੰਗੇ ਸ਼ਬਦ ਮੈਂ ਅਪਣੇ ਵਲੋਂ ਨਹੀ ਸਨ ਪਾਏ ਸਗੋਂ ਮਹਾਂਕਵੀ ਦੇ ਅਪਣੇ ਹੀ ਸਨ। ਕਈ ਮਹਾਂਪੁਰਸ਼ਾਂ ਨੇ ਸਲਾਹ ਦਿਤੀ ਕਿ ਡਰਾਮੇ ਸ਼ਾਨਦਾਰ ਹਨ। ਤੇ ਜੇ ਸ਼ਬਦ ਬਦਲ ਕੇ ਛਾਪ ਦਿਓ ਤਾਂ ਬਹੁਤ ਚੰਗਾ ਹੋਵੇ। ਸ਼ਬਦਾਂ ਦੀ ਬਦਲ ਕਰਨ ਵਿਚ ਮੈਨੂੰ ਕਾਲੀਦਾਸ ਨਾਲ ਅਨਿਆਂ ਜਾਪਿਆ ਜਿਸ ਲਈ ਮੈ ਅਗੋਂ ਡਰਾਮਾਂ ਛਾਪਣਾਂ ਬੰਦ ਕਰ ਦਿਤਾ।

੨. ਬਸੰਤ ਅੰਕ ਦੇ ਟੈਟਲ ਤੇ ਏਹ ਛਪਜਾਣਾਂ–

'ਸਤਿਜੁਗ ਦੇ ਪਾਠਕਾਂ ਨੂੰ ਬਸੰਤ ਅੰਕ ਦੀ ਵਧਾਈ ਹੋਵੇ ਬੜੀ ਅਫਸੋਸਨਾਕ ਗਲਤੀ ਹੈ। ਪਰ ਟੈਟਲ ਦਿੱਲੀ ਛਪਿਆ ਸੀ ਤੇ ਬਾਕੀ ਪਰਚਾ ਸ੍ਰੀ ਜੀਵਨ ਨਗਰ ਤੋਂ। ਦਿਲੀ ਦੇ ਹੀ ਇਕ ਪ੍ਰੇਮੀ ਸਜਣ ਨੇ ਵਿਹਲਾ ਥਾਂ ਵੇਖਕੇ ਇਹ ਅਖਰ ਵਿਚ ਪਾ ਦਿਤੇ। ਅਗੋਂ ਤੋਂ ਅਸੀਂ ਅਜੇਹੀ ਗਲ ਦਾ ਧਿਆਨ ਰਖਾਂ ਗੇ।

੩. ਅਕਾਲ ਦਾ ਇਕ ਅਰਥ 'ਬੇਮੌਕਾ ਮੌਤ' ਵੀ ਹੈ। ਵੇਖੋ-'ਮਹਾਨ ਕੋਸ਼' ਵਿਚ 'ਅਕਾਲ'। ਸਤਿਜੁਗ ਵਿਚ ਜਿਥੇ ਲਖਾਂ ਵਰ੍ਹਿਆਂ ਦੀ ਮਨੁਖ ਦੀ ਉਮਰ ਹੋਣੀ ਲਿਖਿਆ ਹੈ ਓਥੇ ਕਲਜੁਗ ਵਿਚ ਸੌ ਵਰ੍ਹਿਆ ਦੀ ਆਰਬਲਾ ਲਿਖੀ ਹੈ ਆਦਮੀ ਦੀ। ਸੌ ਵਰੇ, ਤੋਂ ਘਟ ਉਮਰ ਭੋਗਣ ਵਾਲਾ ਆਦਮੀ ਅਕਾਲ ਮ੍ਰਿਤਿਊ ਹੀ ਮਰਦਾ ਹੈ। ਮਨੁਖ ਦੇ ਭੈੜੇ ਕਰਮ ਹੀ ਨੇ ਕਿ ਉਸ ਦੀ ਆਯੂ ਦੇ ਦਿਨ ਛੋਟੇ ਹੋ ਜਾਂਦੇ ਹਨ। ਕਰਮ ਚਾਹੇ ਏਸ ਜਨਮ ਦੇ ਹੋਣ ਜਾਂ ਹੋਰ ਦੇ। ਸਚ ਦਸਣਾਂ ਹੀ ਸਤਿਜੁਗ ਦੀ ਪਾਲਿਸੀ ਹੈ ਤੇ, ਏਹੋ ਸਚ ਹੈ। ਸ਼ਾਸਤਰ ਵਿਚ ਕਲਜੁਗ ਦੀ ਉਮਰ ੪ ਲੱਖ ੩੨ ਹਜਾਰ ਵਰੇ, ਲਿਖਿਆ ਹੈ ਪਰ ਏਹ ਘਟ ਰਹੀ ਹੈ ਮੰਤਾਂ ਨੂੰ ਸਤੌਣ ਬਚੇ ਮਾਰਨ ਤੇ ਹੋਰ ਕਈ ਪਾਪਾਂ ਦੇ ਕਾਰਨ।

੪. ਓਹ ਦੋਵੇਂ ਖਬਰਾਂ ਸਰਕਾਰੀ ਰਪੋਟਾਂ ਹਨ ਮੇਰੇ ਵਲੋਂ ਨਹੀਂ। ਓਨਾਂ ਵਿਚੋਂ ਇਕ ਨੂੰ ਨਜਾਇਜ਼ ਦਸਣਾਂ ਦੂਸਰੀ ਨੂੰ ਜੇਜ਼ ਨਹੀਂ ਬਣੋਂਦਾ ਦੋਹਾਂ ਬਾਬਤ ਨੋਟ ਨਾਂ ਦੇਣਾਂ ਗਲਤੀ ਸੀ।

੫. ਮਜ਼ਦੂਰ ਕਟਨ ਦੀਆਂ ਵੀ ਚਿਠੀਆਂ ਰੋਜ਼ ਔਂਦੀਆਂ ਰਹਿੰਦੀਆਂ ਹਨ। ਪਰ ਅਗੋਂ ਤੋਂ ਕਿਸੇ ਸਿਆਮੀ ਕਵਿਤਾ ਦੀ ਕਾਂਟ ਛਾਂਟ ਨਹੀਂ ਕੀਤੀ ਜਾਂਵੇਗੀ ਜਿੰਨਾਂ ਚਿਰ ਕਿ ਉਹਨਾਂ ਵਲੋਂ ਲਿਖਤੀ ਅਧਿਕਾਰ ਨਾਂ ਮਿਲਣਗੇ। ਹਾਂ ਏਸ ਪਾਰ ਜਾਂ ਓਸ ਪਾਰ ਕਰਨ ਦਾ ਅਧਿਕਾਰ ਤਾਂ ਤੁਸਾਂ ਬਖਸ਼ਿਆ ਹੀ ਹੈ ਆਪਣੀ ਚਿਠੀ ਵਿਚ। ਫ਼ਗਣ ੨੦੧੩ ਦੇ ੨੯ ਸਫੇ ਦੀ ਹੇਠਾਂ ਤੋਂ ਉਤਾਂਹ ਨੂੰ ਤੀਸਰੀ ਪੰਗਤੀ 'ਕੇਹਰ' ਜੀ ਦੀ ਲਿਖਤ ਅਨੁਸਾਰ ਏਸਤਰਾਂ ਪੜ੍ਹੋ-'ਸਿਦਕੀ ਜਿਊੜਿਆਂ ਨੂੰ ਕੀਤਾ ਚਾ ਨਿਰਾਸ ਆਨ।'

## ਪ੍ਰਸ਼ਨ

ਸ: ਕੁਲਜੀਤ ਸਿੰਘ ਜੀ 'ਜੀਤ' ਅਫਰੀਕਾ ਨੇ ਸਤਿਜੁਗ ਦੇ ਬਸੰਤ ਅੰਕ ਨੂੰ ਬੜਾ ਪਸੰਦ ਕੀਤਾ ਹੈ। ਖਾਸ ਕਰ ਬੋਲੀਆਂ ਵਾਲੇ ਲੇਖ ਨੂੰ। ਆਪ ਲਿਖਦੇ ਹਨ-'ਲੋਕ ਜੀਵਨ ਵਿਚ ਕੂਕਾ ਲਹਿਰ' ਲੇਖ ਤੇ ਬੋਲੀਆਂ ਦੇਕੇ ਤੁਸਾਂ ਇਕ ਬਹੁਤ ਵਡੀ ਇਤਿਹਾਸਕ ਕਾਮਯਾਬੀ ਪ੍ਰਾਪਤ ਕੀਤੀ ਹੈ। ਆਪ ਸਤਿਜੁਗ ਦੀਆਂ ਅਸ਼ੁਧੀਆਂ ਵਲ ਧਿਆਨ ਦਿਵੋਂਦੇ ਆਪ ਲਿਖਦੇ ਹਨ—

੧. ਗੁਰਬਾਣੀ ਦੀਆਂ ਪੰਗਤੀਆਂ ਅਸ਼ੁਧ ਨਹੀਂ ਛਪਣੀਆਂ ਚਾਹੀਦੀਆਂ।

੨. ਬਸੰਤ ਅੰਕ ਦੇ ਸਫਾ ੧੯ ਉਤੇ ਇਕ ਕਵਿਤਾ ਪ੍ਰੇਮੀ ਜੀ ਦੀ ਛਪੀ ਹੈ ਜੋ ਸ਼ਹੀਦਾ ਬਾਬਤ ਹੈ। ਉਸ ਵਿਚ ਲਿਖਿਆ ਹੈ—'ਹੱਥਾਂ ਪੈਰਾਂ ਵਾਲੀ "ਬੇੜੀ" ਡੱਬ ਏਸ ਦੀ ਤੋੜੋ। ਵਿਰੋਧੀ ਵੀ ਮੰਨਦੇ ਹਨ ਕਿ ਮਲੇਰ ਕੋਟਲੇ ਤੋਪਾਂ ਨਾਲ ਉਡਾਏ ਜਾਣ ਵਾਲੇ ਸਿੰਘ ਚੁੰਗੀਆਂ ਭਰਦੇ ਤੋਪਾਂ ਸਾਹਮਣੇ ਔਂਦੇ ਸਨ। ਪਰ ਪ੍ਰੇਮੀ ਜੀ ਨੇ ਉਹਨਾਂ ਨੂੰ ਬੇੜੀਆਂ ਪਵਾ ਦਿਤੀਆਂ ਹਨ। 'ਜੀਤ' ਅਫਰੀਕਾ

## ਉਤਰ —

ਪ੍ਰੇਮੀ ਜੀ! ਸੁਣ ਲਿਆ ਜੇ!.........ਜੀਤ ਜੀ! ਅਸੀਂ ਏਸ ਗਲਤੀ ਲਈ ਕਸੂਰ ਵਾਰ ਹਾਂ ਤੇ ਅਗੇ ਤੋਂ ਹੋਰ ਬਹੁਤਾ ਧਿਆਨ ਦਿਆਂਗੇ ਏਸ ਵਲ। ਗੁਰਬਾਣੀ ਦੀਆਂ ਪੰਗਤੀਆਂ ਮੂੰਹ ਜ਼ਬਾਨੀ ਲਿਖੀਆਂ ਜਾਂਦੀਆਂ ਹਨ ਜੋ ਵਕਤ ਨਾਲ ਸੈਂਚੀ ਤੋਂ ਲੱਭਣੀਆਂ ਬੜੀਆਂ ਮੁਸ਼ਕਲ ਹੁੰਦੀਆਂ ਹਨ। ਦਰਬਾਰ ਸਾਹਿਬ ਅਗਾਧ ਸਮੁੰਦਰ ਹੈ ਤੇ ਸਫੇ ਜਾਂ ਰਾਗਾਂ ਦਾ ਪਤਾ ਯਾਦ ਨਹੀਂ ਹੁੰਦਾ। ਪਰ ਅਗੇ ਤੋਂ ਹੋਰ ਸੁਧਾਈ ਦੀ ਕੋਸ਼ਸ਼ ਕਰਿਆ ਕਰਾਂਗੇ। ਸਾਨੂੰ ਬੜੀ ਖੁਸ਼ੀ ਹੈ ਕਿ ਤੁਸਾਂ ਬੋਲੀਆਂ ਵਾਲੇ ਲੇਖ ਨੂੰ ਖਾਸ ਕਰ ਕੇ ਪਸੰਦ ਕੀਤਾ ਹੈ।

## ਪ੍ਰਸ਼ਨ ਵੀ ਤੇ ਉਤਰ ਵੀ—

ਸ: ਮਿਹਰਬਾਨ ਸਿੰਘ ਜੀ ਨੇ ਅਫ੍ਰੀਕਾ ਤੋਂ ਪ੍ਰਸ਼ਨ ਉਤਰਾਂ ਨੂੰ ਬਹੁਤ ਪਸੰਦ ਕੀਤਾ ਹੈ। ਆਪ ਸ਼ਾਇਰ ਹਨ। ਸ਼ਾਇਰਾਂ ਦੀਆਂ ਤਸਵੀਰਾਂ ਅਸੀਂ ਮੰਗੀਆਂ ਸਨ, ਪਰ ਆਪ ਭੇਜਣ ਤੋਂ ਸ਼ਿਕ ਰਹੇ ਹਨ, ਤੁਹਾਡੀ ਮਰਜੀ। ਆਪ ਲਿਖਦੇ ਹਨ ਆਪਣੇ ਮਜ਼ਮੂਨਾਂ ਦੀ ਰਵਾਨੀ ਤੇ ਯਥਾਰਥਤਾ ਵਿਚ ਵਾਧਾ ਹੋ ਰਿਹਾ ਹੈ। ਸਾਨੂੰ ਖੁਸ਼ੀ ਹੈ ਕਿ ਆਪ ਨੂੰ ਮਜ਼ਮੂਨ ਪਸੰਦ ਆ ਰਹੇ ਹਨ।

## ਪ੍ਰਸ਼ਨ—

'ਰਾਹੀ ਜੀ ਦੀ ਅਲੋਚਨਾਂ ਪੜ੍ਹੀ ਫਗਣ ਦੇ ਪਰਚੇ ਵਿਚ। ਉਹਨਾਂ ਲਿਖਿਆ ਹੈ ਕਿ ਸਤਿ-ਜੁਗ ਵਿਚ ਮਾਹੀ ਦੀ ਉਡੀਕ, ਬੇਨਤੀ ਤੇ ਤਰਲਿਆਂ ਤੋਂ ਬਿਨਾਂ ਕੋਈ ਰੰਗਤ ਨਹੀਂ ਉਹਨਾਂ ਦੀ ਆਪ ਦੀ ਰਚਨਾਂ ਵਿਚ ਵੀ ਤਾਂ—ਮੈਂ ਥੱਕੀ ਤੈਨੂੰ ਆਖ ਪ੍ਰੀਤਮਾਂ ਜਾਈ ਨਾਂ।
ਤਰਲਾ ਹੈ।

ਕਿ ਪੁਜੇ ਵਰੇ ਦੇ ਬਾਰਾਂ ਮਾਂਹ ਤੁਸੀਂ ਕਦ ਆਉਗੇ।
ਉਡੀਕ ਹੈ।

ਮੈਂ ਤੇ ਨਾ ਬਣ ਇਤਨੀ ਕਹਿਰੀ ਵਿਚ ਜੋਦੜੀ ਹੈ। ਏਨਾਂ ਤਿੰਨਾਂ ਰੰਗਾਂ ਤੋਂ ਇਨਾਂ ਅਸੀਂ ਹੋਰ ਕਿਹੜਾ ਰੰਗ ਕਵਿਤਾ ਵਿਚ ਲਿਆਈਏ।

ਪ੍ਰੀਤਮ ਸਿੰਘ ਦੀਪਕ ਸ਼ਿਮਲਾ

**ਉਤ੍ਰ—** ਦੀਪਕ ਜੀ! ਏਹ ਤਿੰਨੇ ਰੰਗ ਹੀ ਜੀਵਨ ਵਿਚ ਮਹਾਨ ਤੇ ਸੁਆਦੀ ਹਨ। ਉਡੀਕ ਗਈ ਤੇ ਜੀਵਨ ਗਿਆ। ਤਰਲਾ ਨਹੀਂ ਤਾਂ ਸੁਆਦ ਵੀ ਨਹੀਂ। ਬੇਨਤੀ ਨਹੀਂ ਤਾ ਖੁਦਾ ਵੀ ਨਹੀਂ। ਪਰ ਰਾਹੀ ਜੀ ਸਪਸ਼ੌਣ ਤੋਂ ਕੁਝ ਕਾਸਰ ਰਹੇ ਹਨ। ਰੰਗ ਤਾਂ ਏਹ ਤਿੰਨੇ ਹੀ ਹਨ, ਪਰ ਢੰਗ, ਵਿਅੰਗ ਅਲੰਕਾਰ ਤੇ ਨਵੀਨਤਾ ਦੀ ਲੋੜ ਹੈ। ਸਾਡੇ ਕਵੀਆਂ ਵਿਚ ਇਕ ਘਾਟ ਹੈ ਕਿ—ਓਹ ਪੜ੍ਹਦੇ ਥੋੜ੍ਹਾ ਤੇ ਲਿਖਦੇ ਬਹੁਤਾ ਹਨ। ਮੇਰਾ ਅੰਦਾਜ਼ਾ ਹੈ ਕਿ ਸੌ ਸਫਾ ਪੜ੍ਹਕੇ ਇਕ ਸਫਾ ਲਿਖਣ ਦੀ ਯੋਗਯਤਾ ਪੈਦਾ ਹੁੰਦੀ ਹੈ।

## ਪ੍ਰਸ਼ਨ—

੧. ਬਸੰਤ ਅੰਕ ਦੇ ਸਫਾ ੧੦੦ ਤੇ ਸਤਿਗੁਰਾਂ ਦਾ ਜਨਮ ੧੮੭੨ ਸੰਨ ਹੈ ਜਾਂ ਸੰਮਤ।

੨. ੧੦੫ ਸਫੇ ਤੇ ਕੋਟਲੇ ਦੇ ਸ਼ਹੀਦ ਸੰਨ ੧੯੭੨ ਨੂੰ ਸ਼ਹੀਦ ਹੋਏ ਲਿਖਿਆ ਹੈ। ਫਰਕ ਦਸੋ! ਜੇ ੧੮੭੨ ਵੀ ਹੈ ਤਾਂ ਸਤਿਗੁਰਾਂ ਦਾ ਜਨਮ ਤੇ ਕੋਟਲੇ ਦੇ ਸ਼ਹੀਦ ਇਕੋ ਸੰਮਤ ਵਿਚ ਕਿਵੇਂ ਆ ਗਏ?

ਜੁਗਿੰਦ ਸਿੰਘ ਗੁਰਦਿਆਲ ਸਿੰਘ ਵਲਟੋਹਾ

**ਉਤਰ—** ਸਤਿਗੁਰੂ ਰਾਮ ਸਿੰਘ ਜੀ ਦਾ ਜਨਮ ਸਨ ੧੮੧੫ ਈਸਵੀ ਤੇ ਬਿਕ੍ਰਮੀ ਸੰਮਤ ੧੮੭੨ ਦਾ ਹੈ ਕੋਟਲੇ ਦੇ ਸ਼ਹੀਦ ਸੰਨ ੧੮੭੨ ਈਸਵੀ ਵਿਚ ਹੋਏ ਹਨ ਅਤੇ ਬਿਕ੍ਰਮੀ ਸੰਮਤ ੧੯੨੮ ਬਣਦਾ ਹੈ।

ਨੋਟ—ਜਿਸ ਚੀਜ਼ ਦਾ ਉਤ੍ਰ ਸਤਿਜੁਗ ਰਾਹੀਂ ਦਿਤਾ ਜਾਂਦਾ ਹੈ ਉਸ ਦੀ ਬਾਬਤ ਮੁੜ ਚਿਠੀ ਨਹੀਂ ਪਾਈ ਜਾਂਦੀ। ਇਕ ਗਲ ਹੋਰ—ਮੈਂ ਸਤਿਜੁਗ ਦੀ ਸੇਵਾ ਲਈ ਹਰ ਅੰਗ੍ਰੇਜ਼ੀ ਮਹੀਨੇ ਦੀ ੨੦ ਤਾਰੀਖ ਨੂੰ ਸ੍ਰੀ ਜੀਵਨ ਨਗਰ ਔਂਦਾ ਹਾਂ ੪-੬ ਦਿਨਾਂ ਲਈ। ਤੇ ਓਹਨਾਂ ਦਿਨਾਂ ਵਿਚ ਹੀ ਡਾਕ ਦੇ ਉਤ੍ਰ ਦਿੰਦਾ ਹਾਂ। ਏਸ ਲਈ ਮਹੀਨੇ ਵਿਚ ਮੇਰੇ ਨਾਮ ਚਾਹੇ ਕਿੰਨੀਆਂ ਵੀ ਚਿਠੀਆਂ ਇਕ ਆਦਮੀ ਦੀਆਂ ਕਿਉਂ ਨਾ ਔਣ ਉਤ੍ਰ ਏਹਨਾਂ ਤ੍ਰੀਕਾਂ ਵਿਚ ਹੀ ਦਿਤਾ ਜਾ ਸਕਦਾ ਹੈ। ਬਾਕੀ ਦਿਨ ਮੈਂ ਆਪਣੇ ਪਿੰਡ ਗੁਰੂਸਰ (ਅਬੋਹਰ) ਰਹਿੰਦਾ ਹਾਂ। ਜਿਸ ਲਈ ਖਿਮਾਂ ਦਾ ਯਾਚਕ ਹਾਂ।

# ਨਿਰਦੋਸ਼ ਦੋਸ਼ੀ

ਬੀਬੀ ਜਗੀਰ ਸੰਧੂ ਮੇਰੀ ਵਾਲਾ

ਸ਼ੁਸ਼ੀਲਾ ਦੇਵੀ......ਮਤਰੇਈ ਮਾਂ

ਦੇਵੀ ਲਾਲ......ਪਿਓ

ਹੇਮੀ.........ਉਹਨਾਂ ਦੀ ਧੀ ੧੦ ਸਾਲ ਦੀ

ਸ਼ੇਸ਼ੀ.........ਦੇਵੀ ਲਾਲ ਦੀ ਦੂਜੀ ਵਹੁਟੀ ਦੀ ਧੀ ੧੫ ਸਾਲ ਦੀ—

ਰਾਜ ਕੁਮਾਰ......ਸ਼ੇਸ਼ੀ ਦਾ ਵੀਰ ਬੀ. ਏ.

"ਸ਼ੇਸ਼ੀ ਤੂੰ ਹੋਰ ਕਿਤਨਾ ਪੜਨਾ ਚਾਹੁੰਦੀ ਏਂ" ਦੇਵੀ ਲਾਲ ਨੇ ਚਾਹ ਪਿਆਲੀ ਵਿਚ ਪਾਉਂਦਿਆਂ ਹੋਇਆਂ ਕਿਹਾ—

"ਪਿਤਾ ਜੀ ਮੇਰੀ ਨੌਕਰੀ ਦਾ ਪੱਕਾ ਪ੍ਰਬੰਧ ਹੋ ਲੈਣ ਦਿਓ ਮੈਂ ਸ਼ੇਸ਼ੀ ਨੂੰ ਜਿਤਨਾਂ ਕਹੇਗੀ ਪੜਾਵਾਂਗਾ। ਸ਼ੇਸ਼ੀ ਦੇ ਬੋਲਣ ਤੋਂ ਪਹਿਲਾਂ ਹੀ ਰਾਜ ਕੁਮਾਰ ਨੇ ਕਿਹਾ—

ਪਰ-ਪਿਤਾ ਜੀ, ਮਾਤਾ ਜੀ ਨੇ ਤਾਂ ਮੈਨੂੰ ਅਠਵੀਂ ਵੀ ਬੜੀ ਮੁਸ਼ਕਲ ਨਾਲ ਪਾਸ ਕਰਨ ਦਿਤੀ ਏ। ਸ਼ੇਸ਼ੀ ਨੇ ਆਪਣੀ ਖੁਸ਼ੀ ਦੇ ਵਿਚ ਦੁਖ ਪ੍ਰਗਟ ਕਰਦਿਆਂ ਕਿਹਾ—

ਕਿਉਂ ਸ਼ੇਸ਼ੀ, ਤੇਰੇ ਮਾਤਾ ਜੀ ਨੇ ਕਿਵੇਂ ਤੈਨੂੰ ਮੁਸ਼ਕਲ ਨਾਲ ਅਠਵੀਂ ਪਾਸ ਕਰਨ ਦਿਤੀ ਏ ?

"ਕੀ ਦਸਾਂ ਪਿਤਾ ਜੀ, ਜਦੋਂ ਦੀ ਮਾਤਾ ਜੀ ਦੀ ਮੌਤ ਹੋ ਗਈ ਏ ਉਦੋਂ ਦਾ ਮੈਨੂੰ ਬਹੁਤ ਥੋੜਾ ਟਾਈਮ ਮਿਲਦਾ ਏ ਪੜਨ ਨੂੰ। ਸ਼ੇਸ਼ੀ ਨੇ ਕਿਹਾ—

ਇਹੋ ਜਿਹੀ ਕੋਈ ਗਲ ਨਹੀਂ ਮੈਂ ਤੇਰੇ ਮਾਤਾ ਜੀ ਨੂੰ ਕਹਾਂਗਾ ਕਿ ਉਹ ਸ਼ੇਸ਼ੀ ਨੂੰ ਕੁਛ ਨਾਂ ਕਿਹਾ ਕਰੇ।

ਦੇਵੀ ਲਾਲ ਨੇ ਕਿਹਾ—

ਅਜੇ ਇਹ ਗਲਾਂ ਹੋ ਹੀ ਰਹੀਆਂ ਸਨ ਕਿ ਹੇਮੀਂ ਆਕੇ ਕਹਿਣ ਲਗੀ, ਸ਼ੇਸ਼ੀ ਮਾਤਾ ਜੀ ਕਹਿੰਦੇ ਹਨ ਕਿ ਸ਼ੇਸ਼ੀ ਆਕੇ ਚਾਹ ਦਾਨੀ ਵਿਚ ਚਾਹ ਪੁਆ ਕੇ ਲੈ ਜਾਵੇ।

ਅਛਾ ਮੈਂ ਆਉਂਦੀ ਹਾਂ। ਕੁਰਸੀ ਤੋਂ ਉਠਦੀ ਹੋਈ ਸ਼ੇਸ਼ੀ ਨੇ ਕਿਹਾ—

ਚਾਹ ਦਾਨੀ ਮਾਤਾ ਜੀ ਨੂੰ ਫੜਾਂਦੀ ਹੋਈ ਸ਼ੇਸ਼ੀ ਨੇ ਕਿਹਾ। ਲਉ ਮਾਤਾ ਜੀ, ਚਾਹਦਾਨੀ ਤੇ ਚਾਹ ਪਾ ਦਿਓ।

ਅਛਾ ਮੈਂ ਚਾਹ ਤਾਂ ਪਾ ਦੇਨੀ ਆਂ ਪਰ ਕਮ-ਬਖਤੇ! ਤੂੰ ਇਹ ਦਸ ਕਿ ਆਪਣੇ ਪਿਤਾ ਜੀ ਕੋਲ ਮੇਰੀਆਂ ਕੀ ਸ਼ਕਾਇਤਾਂ ਲਗਾ ਰਹੀ ਸੈਂ। ਜਿਉਂ ਜਿਉਂ ਮੈ ਕੁਛ ਨਹੀਂ ਕਹਿੰਦੀ ਸਗੋਂ ਸਿਰੇ ਚੜਦੀ ਜਾਂਦੀ ਏ! ਨਖੱਸਮੀ!"

ਮੈਂ ਤਾਂ ਪਿਤਾ ਜੀ ਨੂੰ ਪੜਾਈ ਦੇ ਬਾਬਤ ਹੀ ਕਹਿ ਰਹੀ ਸਾਂ। ਸ਼ੇਸ਼ੀ ਨੇ ਨਿਮਰਤਾ ਸਹਿਤ ਕਿਹਾ—

ਉਂਵ ਤਾਂ ਭੋਲੀ ਬਣਕੇ ਵਿਖਾਉਂਦੀ ਏ! "ਅਖੇ ਕਛ ਵਿਚ ਛੁਰੀ ਤੇ ਮੂਹੋਂ ਰਾਮ ਰਾਮ" ਇਹ ਪਤਾ ਨਹੀਂ ਸੂ ਕਿ ਵਿਚ ਕੀ ਭਰਿਆ ਹੋਇਆ ਏ। ਸ਼ੁਸ਼ੀਲਾ ਦੇਵੀ ਸ਼ੇਸ਼ੀ ਦੇ ਮੂੰਹ ਤੇ ਚਪੇੜ ਮਾਰਦੀ ਹੋਈ ਕਹਿਣ ਲਗੀ।

ਜਿਉਂ ਹੀ ਸ਼ੁਸ਼ੀਲਾ ਦੇਵੀ ਨੇ ਸ਼ੇਸ਼ੀ ਨੂੰ ਚਪੇੜ ਮਾਰੀ ਸ਼ੇਸ਼ੀ ਦੀਆਂ ਗੋਰੀਆਂ ੨ ਗਲਾਂ ਤੇ ਪੰਜਾਂ ਉਂਗਲਾਂ ਦੇ ਨਿਸ਼ਾਨ ਪੈ ਗਏ।

ਇਤਨੇ ਨੂੰ ਸ਼ੇਸ਼ੀ ਦੇ ਪਿਤਾ ਜੀ ਨੇ ਅਵਾਜ਼ ਦਿਤੀ।

"ਸ਼ੇਸ਼ੀ ਚਾਹ ਜਲਦੀ ਲਿਆ।" ਸ਼ੁਸ਼ੀਲਾ ਚਾਹ ਦਾਨੀ ਵਿਚ ਚਾਹ ਪਾ ਕੇ ਫੜਾਂਦੀ ਹੋਈ ਕਹਿਣ ਲਗੀ। ਅਛਾ ਲਗਾਈਂ ਤੂੰ ਆਪਣੇ ਪਿਤਾ ਜੀ ਕੋਲ ਮੇਰੀਆਂ ਸ਼ਕਾਇਤਾਂ, ਜੇ ਤੇਰੇ ਟੋਟੇ ਕਰਕੇ ਕੁਤਿਆਂ ਨੂੰ ਨਾਂ ਪਾਏ ਤਾਂ ਆਖੀਂ ਮੈਨੂੰ ਬੰਦਾ।"

ਸ਼ੇਸ਼ੀ ਦੇ ਹਥ ਪੈਰ ਇਥੋਂ ਤਕ ਕੰਬ ਰਹੇ

ਸਨ ਕਿ ਦੋ ਵੇਰ ਚਾਹਦਾਨੀ ਡਿਗਦੀ ਡਿਗਦੀ ਮੈਂ ਭਾਲੀ, ਉਸਦਾ ਚਿਹਰਾ ਕੁਛ ਉਦਾਸ ਜਿਹਾ ਵੇਖਕੇ ਰਾਜ ਕੁਮਾਰ ਨੇ ਕਿਹਾ—

ਸ਼ੇਸ਼ੀ ਕੀ ਗਲ ਏ ਇਤਨੀ ਦੇਰ ਕਿਉਂ ਲਾ ਦਿਤੀ ਏ ਚਾਹ ਲਿਆਉਣ ਵਿਚ।

ਹੇਮੀ ਨੇ ਕਿਹਾ ਪਤਾ ਨਹੀਂ ਵੀਰ ਜੀ ਕਿਉਂ। ਮੈਂ ਤਾਂ ਮਾਤਾ ਜੀ ਨੂੰ ਸਿਰਫ ਇਹ ਹੀ ਦਸਿਆ ਸੀ ਕਿ ਸ਼ੇਸ਼ੀ ਨੂੰ ਪਿਤਾ ਜੀ ਪੜ੍ਹਾਈ ਦੇ ਬਾਰੇ ਕੁਛ ਕਹਿ ਰਹੇ ਸਨ। ਮਾਤਾ ਜੀ ਨੇ ਸ਼ੇਸ਼ੀ ਨੂੰ ਨਾਲੇ ਝਿੜਕਾਂ ਦਿਤੀਆਂ ਤੇ ਨਾਲੇ ਇਕ ਚਪੇੜ ਮਾਰੀ!

ਜਦੋਂ ਰਾਜ ਕੁਮਾਰ ਨੇ ਸ਼ੇਸ਼ੀ ਵਲ ਵੇਖਿਆ ਤਾਂ ਉਸ ਦੇ ਮੂੰਹ ਤੇ ਉਸੇਤਰਾਂ ਚਪੇੜ ਦਾ ਨਿਸ਼ਾਨ ਪਿਆ ਹੋਇਆ ਸੀ। ਰਾਜ ਕੁਮਾਰ ਦੀਆਂ ਅਖਾਂ ਵਿਚੋਂ ਬਦੋ ਬਦੀ ਅਥਰੂ ਵਹਿ ਤੁਰੇ। ਉਸਨੇ ਗਲਾ ਭਰਕੇ ਕਿਹਾ—"ਹੇਮੀ! ਮਾਤਾ ਜੀ ਨੇ ਕੋਈ ਗਾਲੀ ਵੀ ਕਢੀ ਸੀ।"

ਹਾਂ ਉਹਨਾਂ ਕਿਹਾ ਸੀ ਕਮਬਖਤ, ਅਤੇ ਨਖਸਮੀ।

ਅੱਛਾ! ਇਹ ਕਹਿ ਕੇ ਰਾਜ ਕੁਮਾਰ ਅਰਾਮ ਕਮਰੇ ਵਿਚ ਚਲਾ ਗਿਆ ਤੇ ਜਾਕੇ ਮੰਜੀ ਤੇ ਲੇਟ ਗਿਆ ਤੇ ਇਤਨਾ ਰੋਇਆ ਕਿ ਸ਼ੇਸ਼ੀ ਲਈ ਚੁਪ ਕਰਾਉਣਾ ਮੁਸ਼ਕਲ ਹੋ ਗਿਆ! ਉਸਦੀਆਂ ਅਖਾਂ ਸੁਜ ਗਈਆਂ। ਜਦੋਂ ਵੀਰ ਉਠਕੇ ਆਪਣੇ ਅਰਾਮ ਕਮਰੇ ਵਿਚ ਗਿਆ ਤਾਂ ਸ਼ੇਸ਼ੀ ਨਾਲ ਦੇ ਕਮਰੇ ਵਿਚ ਚਲੀ ਗਈ। ਹੇਮੀ ਵੀ ਨਾਲ ਹੀ ਚਲੀ। ਸ਼ੇਸ਼ੀ ਰੋ ਰਹੀ ਸੀ ਤੇ ਹੇਮੀ ਉਸਨੂੰ ਚੁਪ ਕਰਾ ਰਹੀ ਸੀ ਨਾਲੇ ਕਹਿ ਰਹੀ ਸੀ "ਸ਼ੇਸ਼ੀ ਰੋ ਨਾਂ ਮੈਂ ਮਾਤਾ ਜੀ ਕੋਲ ਕਦੀ ਵੀ ਨਹੀਂ ਸ਼ਕਾਇਤਾਂ ਲਾਵਾਂਗੀ।" ਜਦੋਂ ਮਾਂ ਨੂੰ ਪਤਾ ਲਗਾ ਕਿ ਹੇਮੀ ਸ਼ੇਸ਼ੀ ਕੋਲ ਬੈਠੀ ਹੈ ਤਾਂ ਸੁਸ਼ੀਲਾ ਦੇਵੀ ਨੇ ਅਵਾਜ ਮਾਰੀ!

"ਹੇਮੀ! ਅੰਦਰ ਆ, ਤੂੰ ਵੀ ਸ਼ੇਸ਼ੀ ਨਾਲ ਮਿਲਕੇ ਉਸ ਵਰਗੀ ਬਣ ਜਾਏਂਗੀ।"

ਜਦੋਂ ਦੋ ਤਿੰਨ ਅਵਾਜ਼ਾਂ ਮਾਰਨ ਤੇ ਵੀ ਹੇਮੀਂ ਨਾ ਗਈ ਤਾਂ ਸ਼ੇਸ਼ੀ ਨੇ ਕਿਹਾ—

"ਹੇਮੀ ਜਾ, ਮਾਤਾ ਜੀ ਗੁਸੇ ਹੋਣਗੇ।

ਚਲੀ ਜਾਵਾਂਗੀ। ਹੇਮੀ ਨੇ ਕਿਹਾ—

ਇਨੇ ਨੂੰ ਸੁਸ਼ੀਲਾ ਦੇਵੀ ਨੇ ਆਕੇ ਹੇਮੀ ਦੀ ਬਾਂਹ ਫੜ ਲਈ ਤੇ ਕਹਿਣ ਲਗੀ—ਵੇਖਿਆ, ਮੈਂ ਕਿਹਾ ਸੀ ਨਾਂ ਇਸ ਚੰਦਰੀ ਨੇ ਤੈਨੂੰ ਵੀ ਅਪਣੇ ਵਰਗੀ ਬਣਾ ਲੈਣਾ ਹੈ ਤੂੰ ਬਣ ਗਈ ਏ ਨਾ ਢੀਠ ਇਸ ਨਾਲ ਰਲਕੇ।

ਜਦ ਹੇਮੀ ਨੂੰ ਨਾਲ ਲੈ ਕੇ ਸੁਸ਼ੀਲਾ ਦੇਵੀ ਚਲੀ ਗਈ ਤਾਂ ਸ਼ੇਸ਼ੀ ਵੀਰ ਦੇ ਕਮਰੇ ਵਿਚ ਗਈ। ਉਸ ਸਮੇਂ ਰਾਜ ਕੁਮਾਰ ਰੋ ਰਿਹਾ ਸੀ। ਸ਼ੇਸ਼ੀ ਨੇ ਜਾ ਕੇ ਕਿਹਾ—ਵੀਰ! ਰੋ ਕਿਉਂ ਰਹੇ ਹੋ।

ਕੋਈ ਗਲ ਨਹੀਂ, ਤੂੰ ਜਾ ਆਪਣੇ ਕਮਰੇ ਵਿਚ। ਮਾਂ ਕਹੇਗੀ ਕਿ ਇਹ ਭਰਾ ਨੂੰ ਸਿਖਾ ਰਹੀ ਹੈ।

"ਕੀ ਵੀਰ ਅਸੀਂ ਇਸੇ ਦੇ ਵਸ ਪੈ ਗਏ ਹਾਂ! ਦੋਵੇਂ ਭੈਣ ਭਰਾ ਮਿਲ ਵੀ ਨਹੀਂ ਸਕਦੇ।"

"ਇਹੋ ਜਿਹੀ ਤਾਂ ਕੋਈ ਗਲ ਨਹੀਂ" ਸ਼ੇਸ਼ੀ, "ਅਸੀਂ ਭੈਣ ਭਰਾ ਕਿਉਂ ਨਹੀਂ ਮਿਲ ਸਕਦੇ। ਪਰਮਾਤਮਾਂ ਸਾਨੂੰ ਵਛੋੜੇ ਹੀ ਨਾ।"

ਫੇਰ ਤੁਸੀਂ ਕਿਉਂ ਕਹਿੰਦੇ ਹੋ ਕਿ ਚਲੀ ਜਾ, ਨਹੀਂ ਮੈਂ ਜਾਂਦੀ। ਜਿਥੇ ਇਕ ਚਪੇੜ ਵਜੀ ਹੈ ਉਥੇ ਇਕ ਹੋਰ ਵਜ ਜਾਊ। ਸ਼ੇਸ਼ੀ ਨੇ ਅਖਾਂ ਵਿਚ ਅਥਰੂ ਲਿਆਕੇ ਕਿਹਾ—

ਇਤਨੇ ਨੂੰ ਬਾਹਰਲਾ ਦਰਵਾਜਾ ਖੜਕਿਆ। ਰਾਜ ਕੁਮਾਰ ਬਾਹਰ ਆਇਆ ਦਰਵਾਜੇ ਅਗੇ ਇਕ ਡਾਕੀਆ ਖਲੋਤਾ ਸੀ ਉਸਨੇ ਆਪਣੇ ਥੈਲੇ ਵਿਚੋਂ ਇਕ ਚਿਠੀ ਕਢੀ ਤੇ ਰਾਜ ਕੁਮਾਰ ਨੂੰ ਫੜਾਂਦਿਆਂ ਹੋਇਆਂ ਕਿਹਾ—ਇਹ ਚਿਠੀ ਅੰਮ੍ਰਿਤ ਸਰੋਂ ਆਈ ਹੈ। ਇਹ ਸੁਣ ਕੇ ਰਾਜ ਕੁਮਾਰ ਬੜਾ ਖੁਸ਼ ਹੋਇਆ, ਉਸਨੂੰ ਪਤਾ ਸੀ ਕਿ ਅੰਮ੍ਰਿਤ ਸਰੋਂ ਚਿਠੀ ਸਿਰਫ ਉਹਦੇ ਦੋਸਤ ਮਹੇਸ਼ ਦੀ ਹੀ ਆ ਸਕਦੀ ਹੈ। ਹੋਰ ਉਸਦਾ ਉਥੇ ਸੰਬੰਧੀ ਕੋਈ ਨਹੀਂ— ਉਸਨੇ ਚਿਠੀ ਖੋਲੀ ਤੇ ਆਪਣੇ ਕਮਰੇ ਵਿਚ ਜਾਕੇ

ਪੜਨ ਲਗ ਪਿਆ। ਸ਼ੋਸ਼ੀ ਸੁਣ ਲਿਆ ਸੀ—ਜਿਸ ਵਿਚ ਮਹੇਸ਼ ਲਿਖਿਆ ਸੀ ਕਿ "ਮੈਂ ਤੇਰੇ ਲਈ ਨੌਕਰੀ ਲਭ ਲਈ ਹੈ ਤੈਨੂੰ ਅਮ੍ਰਿਤਸਰ ਵਿਚ ਹੀ ਹੈਡਮਾਸਟਰ ਲਗਾ ਦਿਆਂਗਾ ਤੂੰ ਛੇਤੀ ਆ ਅਜ ਤੋਂ ਦਸ ਦਿਨਾਂ ਨੂੰ ਤੂੰ ਹਾਜਰੀ ਦੇਣੀ ਹੈ।

ਸ਼ੋਸ਼ੀ ਨੇ ਇਹ ਚਿਠੀ ਸੁਣੀ ਤੇ ਕਹਿਣ ਲਗੀ "ਵੀਰ ਜੀ ਤੁਸੀਂ ਚਲੇ ਗਏ ਤਾਂ ਮੇਰੀ ਕੀ ਹਾਲਤ ਹੋਵੇਗੀ।"

"ਨਹੀਂ ਸ਼ੋਸ਼ੀ, ਮੈਂ ਤੈਨੂੰ ਨਾਲ ਹੀ ਲਿਜਾਵਾਂਗਾ।"

'ਹਛਾ ਵੀਰ ਜੀ ਮੈਨੂੰ ਜਰੂਰ ਨਾਲ ਲਿਜਾਣਾਂ।'

ਹੇਮੀ ਤੇ ਸ਼ੋਸ਼ੀ ਬੇਸ਼ਕ ਮਤਰੇਈਆਂ ਭੈਣਾਂ ਸਨ ਪਰ ਫੇਰ ਵੀ ਇਹਨਾਂ ਦਾ ਬੜਾ ਪਿਆਰ ਸੀ, ਜਦੋਂ ਕਿਤੇ ਮਾਂ ਹੇਮੀ ਨੂੰ ਸ਼ੋਸ਼ੀ ਤੋਂ ਚੋਰੀ ਕੁਛ ਖਾਣ ਵਾਸਤੇ ਦਿੰਦੀ ਤਾਂ ਉਹ ਮਾਂ ਤੋਂ ਅਖ ਚੁਰਾਕੇ ਸ਼ੋਸ਼ੀ ਨੂੰ ਖੁਆ ਦੇਂਦੀ।

"ਹੇਮੀ ਤੂੰ ਤਸਵੀਰਾਂ ਵੇਖਣ ਦੀ ਬਹੁਤ ਸ਼ੁਕੀਨ ਹੈਂ ਆ ਤੈਨੂੰ ਰਾਮ ਚੰਦਰ ਜੀ ਸੀਤਾ ਤੇ ਲਛਮਣ ਦੀ ਤਸਵੀਰ ਕਢਕੇ ਵਿਖਾਵਾਂ।" ਸ਼ੋਸ਼ੀ ਨੇ ਤਸਵੀਰ ਕਢਕੇ ਬੜੇ ਪਿਆਰ ਨਾਲ ਹੇਮੀ ਨੂੰ ਕਿਹਾ—

"ਹੇਮੀ ਆਕੇ ਉਹ ਤਸਵੀਰ ਵੇਖਣ ਲਗ ਪਈ।" ਮਾਂ ਸ਼ੋਸ਼ੀ ਨੂੰ ਹੇਮੀ ਨਾਲ ਬੋਲਦੀ ਸੁਣਕੇ ਭਜੀ ਆਈ।

"ਇਸ ਭਰਾਵਾਂ ਪਿਟੀ ਨੇ ਸਾਡਾ ਪਿਛਾ ਨਹੀਂ ਛਡਣਾਂ, ਕਿਤੇ ਮਰਦੀ ਮਗਰੋਂ ਲਹਿੰਦੀ ਵੀ ਨਹੀਂ। ਪਤਾ ਨਹੀਂ ਕਦੋਂ ਇਸ ਚੁੜੇਲ ਨੇ ਸਾਡਾ ਪਿਛਾ ਛਡਣਾ ਏ।" ਸੁਸ਼ੀਲਾ ਦੇਵੀ ਨੇ ਅਗ ਭਬੂਖੰ ਹੁੰਦਿਆਂ ਕਿਹਾ।

"ਪਰ ਮਾਤਾ ਜੀ! 'ਭਰਾਵਾਂ ਪਿਟੀ' ਕੀ ਗਾਲ ਹੋਈ। ਮੈਨੂੰ ਬੇਸ਼ਕ ਤੁਸੀਂ ਮਾਰ ਸੁਟੋ ਪਰ ਮੈਂ ਵੀਰ ਨੂੰ ਗਾਲ ਨਹੀਂ ਕਢਾ ਸਕਦੀ। ਹੇਮੀ ਲਈ ਵੀ ਤੁਸਾਂ ਕਦੇ ਇਹ ਸ਼ਬਦ ਵਰਤੇ ਨੇ।"

"ਕਿਉਂ ? ਹੇਮੀ ਤੇਰੇ ਵਰਗੀ ਏ।"

"ਚੰਗਾ ਮੇਰੇ ਵੀਰ ਨੂੰ ਤਾਂ ਕੋਈ ਗਾਲ ਨਾਂ ਕਢੋ ਮੈਨੂੰ ਜੀਂਦੀ ਨੂੰ ਗਲ ਘੁਟਕੇ ਬੇਸ਼ਕ ਮਾਰ ਦਿਓ" ਸ਼ੋਸ਼ੀ ਨੇ ਕਿਹਾ।

"ਤੂੰ ਸਗੋਂ ਅਗੋਂ ਬੋਲਦੀ ਏਂ ? ਮੈਂ ਜੀਂਦੀ ਅਗ ਵਿਚ ਪਾਉਣਾ ਛਡਕੇ ਟੋਟੇ ਕਰਕੇ ਅਗ ਵਿਚ ਪਾਵਾਂਗੀ ਤੇਰੇ" ਸੁਸ਼ੀਲਾ ਦੇਵੀ ਨੇ ਇਸਤਰਾਂ ਗੁਸੇ ਨਾਲ ਕਿਹਾ ਜਿਸਤਰਾਂ ਸਚ ਮੁਚ ਹੀ ਟੋਟੇ ਕਰਨ ਲਗੀ ਏ।

"ਆ ਹੇਮੀ ਤੇਰੇ ਰਿਬਨ ਗੁੰਦਾਂ" ਉਸੇ ਕਮਰੇ ਵਿਚ ਵਡੇ ਸਾਰੇ ਮੰਜੇ ਤੇ, ਜਿਸਦੇ ਪਾਵੇ ਲੋਹੇ ਦੇ ਸਨ ਉਤੇ ਬਹਿੰਦੀ ਹੋਈ ਸੁਸ਼ੀਲਾ ਦੇਵੀ ਬੋਲੀ।

ਰਿਬਣ ਪੁਆਂਦੀ ਹੋਈ ਹੇਮੀ ਕਹਿਣ ਲਗੀ "ਮਾਤਾ ਜੀ! ਅਜ ਤਾਂ ਸ਼ੋਸ਼ੀ ਭੈਣ ਦੀਆਂ ਵੀ ਦੋ ਗੁਤਾਂ ਕਰੋ।"

"ਹੇਮੀ ਤੈਨੂੰ ਅਰਾਮ ਨਹੀਂ ਆਉਂਦਾ। ਕਿਉਂ ਤੜਫਦੀ ਰਹਿੰਦੀ ਏਂ। ਜਾ ਸ਼ੋਸ਼ੀ ਕੋਲ ਹੀ ਚਲੀ ਜਾ। ਮੇਰੇ ਘਰ ਕਿਉਂ ਜਨਮ ਲਿਆ ਈ" ਸੁਸ਼ੀਲਾਂ ਦੇਵੀ ਨੇ ਫੇਰ ਤਪਦੀ ਹੋਈ ਨੇ ਕਿਹਾ।

"ਐਧਰ ਆ ਸ਼ੋਸ਼ੀ ਇਹਨਾਂ ਪਾਵਿਆਂ ਥਲੇ ਹਥ ਧਰਕੇ ਬਹਿ ਜਾ।"

ਸ਼ੋਸ਼ੀ ਉਸੇਤਰਾਂ ਪਾਵਿਆਂ ਹੇਠਾਂ ਹਥ ਦੇਕੇ ਬਹਿ ਗਈ, ਜਿਸ ਉਤੇ ਸੁਸ਼ੀਲਾ ਬੈਠੀ ਸੀ। ਪਰ ਦਿਲ ਵਿਚ ਕਹਿ ਰਹੀ ਸੀ "ਨਿਰਦੋਸ਼ ਦੋਸ਼ੀ।"

ਅਜ ਸ਼ੋਸ਼ੀ ਦਾ ਵੀਰ ਘਰ ਨਹੀਂ ਸੀ ਨਹੀਂ ਤੇ ਜਰੂਰ ਉਸਨੂੰ ਨਾਲ ਲੈ ਜਾਂਦਾ। ਬੇਸ਼ਕ ਇਸ ਘਰ ਵਿਚੋਂ ਹੀ ਨਾਂ ਨਿਕਲਣਾ ਪੈਂਦਾ। ੧੨ ਵਜੇ ਦੀ ਬੈਠੀ ਸ਼ੋਸ਼ੀ ੨ ਵਜੇ ਉਠੀ। ਸੁਸ਼ੀਲਾ ਨੇ ਮੰਜੀ ਚੁਕੀ ਤੇ ਉਸਦੇ ਹਥ ਕਢਿਓਂ ਕਢੇ। ਵਿਚਾਰੀ ਦੇ ਹਥ ਹਿਲ ਨਹੀਂ ਸੀ ਸਕਦੇ। ਜਦੋਂ ਸੁਸ਼ੀਲਾ ਤੇ ਹੇਮੀ ਉਠਕੇ ਚਲੀਆਂ ਗਈਆਂ ਤਾਂ ਉਸੇ ਮੰਜੇ ਤੇ ਲੇਟਕੇ ਸ਼ੋਸ਼ੀ ਏਨੀ ਰੋਈ ਕਿ ਉਸਨੂੰ ਚਕਰ ਔਣ ਲਗ ਪਏ। ਉਹ ਬੀਤੇ ਵੇਲੇ ਦੀ ਯਾਦ ਕਰ ਰਹੀ ਸੀ। ਕਦੀ ਉਸਦੀ ਮਾਂ ਉਸਨੂੰ ਏਨਾਂ ਪਿਆਰ ਕਰਦੀ ਸੀ ਕਿ ਜੇ ਮਾਂ ਦੇ ਪਿਆਰ ਤੇ ਹੁਣ ਮੇਰੇ ਨਾਲ ਕੀਤੇ ਜੁਲਮ ਤੋਲੀਏ

ਤਾਂ ਵੀ ਪਿਆਰ ਦਾ ਪਾਸਾ ਭਾਰਾ ਹੀ ਹੋਵੇਗਾ। ਪਰ ਕੀ ਬਣ ਸਕਦਾ ਹੈ ਮੇਰੀ ਮਾਂ ਵੀ ਏਸੇ ਹੀ ਲੈ ਲਈ ਹੈ।

ਅਜ ਉਸਦੇ ਹਥ ਕੋਈ ਚੀਜ ਨਹੀਂ ਸਨ ਫੜ ਸਕਦੇ।

ਉਸੇ ਵੇਲੇ ਰਾਜ ਕੁਮਾਰ ਅੰਦਰ ਆਇਆ ਤੇ ਆਕੇ ਸ਼ਸ਼ੀ ਨੂੰ ਕਹਿਣ ਲਗਾ "ਆਹ ਲੈ ਸ਼ੇਸ਼ੀ ਸੂਟ ਦਾ ਕਪੜਾ ਤੇ ਸੂਟ ਸਿਊਂ ਲੈ। ਕਲ ਸ਼ਾਮ ਨੂ ਆਪਾਂ ਚਲਣਾਂ ਹੈ, ਤਿਆਰ ਹੋ ਜਾ।"

"ਅਛਾ ਵੀਰ ਜੀ ਇਥੇ ਰਖ ਦਿਉ" ਸ਼ਸ਼ੀ ਨੇ ਬਿਨਾਂ ਰਾਜ ਕੁਮਾਰ ਵਲ ਵੇਖੇ ਹੀ ਉਤਰ ਦੇ ਦਿਤਾ।

ਪਰ ਕੀ ਤੂੰ ਕਪੜਾ ਨਹੀਂ ਵੇਖਣਾ ?

"ਲਿਆਉ ਵਿਖਾਉ ਕਪੜਾ" ਜਿਉਂ ਹੀ ਸ਼ੇਸ਼ੀ ਨੇ ਆਪਣਾ ਕੰਬਦਾ ਹਥ ਬਾਹਰ ਕਢਿਆ ਰਾਜ ਕੁਮਾਰ ਦਾ ਹੇਠਲਾ ਸਾਹ ਹੇਠਾਂ ਤੇ ਉਤਲਾ ਉਤੇ ਰਹਿ ਗਿਆ।

"ਇਹ ਕੀ ਹੋਇਆ ਏ ਤੇਰੇ ਹਥਾਂ ਨੂੰ" ਰਾਜ ਕੁਮਾਰ ਨੇ ਕਿਹਾ।

ਕੁਛ ਨਹੀਂ।

"ਨਹੀਂ ਸ਼ੇਸ਼ੀ ਜਰੂਰ ਦਸ ਤੈਨੂੰ ਦਸਣਾ ਪਵੇਗਾ ਤੂੰ ਮੇਰੇ ਤੋਂ ਬਿਨਾਂ ਹੋਰ ਕਿਸਨੂੰ ਆਪਣਾਂ ਸਹਾਰਾ ਸਮਝਦੀ ਏਂ ਮੇਰੀ ਰਾਣੀ ਭੈਣ !"

ਸਿਰਫ "ਪਰਮਾਤਮਾਂ ਨੂੰ" ਸ਼ੇਸ਼ੀ ਨੇ ਕਿਹਾ।

ਨਹੀਂ ਤੂੰ ਜਰੂਰ ਦਸ ਇਹ ਕੀ ਹੋਇਆ ਈ ਹਥਾਂ ਨੂੰ।

"ਵੀਰ ਜੀ ! ਕਦੇ ਮੈਂ ਮੰਜੀ ਉਤੇ ਹੁੰਦੀ ਸਾਂ ਪਰ ਅਜ ਮੰਜੀ ਮੇਰੇ ਉਤੇ ਸੀ।"

"ਪਰ ਸ਼ੇਸ਼ੀ ਮਾਂ ਨੇ ਕੀਤਾ ਏ ਨਾਂ ਇਹ ਸਭ ਕੁਝ।"

ਆਹੋ।

ਹੋਰ ਕੌਣ ਹੈ ਇਹੋ ਜਿਹਾ ਕਰਨ ਵਾਲਾ। ਮਤਰੇਈ ਮਾਂ ਕਿਸੇ ਦੀ ਨਾਂ ਹੋਵੇ। ਰਾਜ ਕੁਮਾਰ ਨੇ ਹਾਉਕਾ ਭਰਕੇ ਕਿਹਾ, "ਪਰ ਧੰਨ ਹੈ ਇਹ ਦੇਵੀ !" ਇਨੇ ਨੂੰ ਪਿਤਾ ਜੀ ਆ ਗਏ। ਸ਼ਾਮ ਦੇ ਚਾਰ ਵਜੇ ਸਨ। ਮੇਜ਼ ਤੇ ਚਾਹ ਵੀ ਆ ਗਈ। ਪਿਤਾ ਜੀ ਤੇ ਰਾਜ ਕੁਮਾਰ ਦੋਵੇਂ ਚਾਹ ਪੀ ਰਹੇ ਹਨ ਸ਼ੇਸ਼ੀ ਵੀ ਆ ਗਈ। ਪਰ ਸ਼ੇਸ਼ੀ ਚਾਹ ਵਾਲੀ ਪਿਆਲੀ ਵੀ ਹਥ ਵਿਚ ਨਹੀਂ ਫੜ ਸਕਦੀ। ਪਿਤਾ ਜੀ ਨੇ ਕਿਹਾ "ਰਾਜ ਕੁਮਾਰ ਤੁਸਾਂ ਜਾਣ ਦਾ ਪ੍ਰੋਗ੍ਰਾਮ ਕਦੋਂ ਦਾ ਬਣਾਇਆ ਹੈ ?"

"ਜੀ ਕਲ ਦਾ।"

"ਚੰਗਾ ਕਲ ਚਲੇ ਜਾਣਾ।"

"ਸ਼ੇਸ਼ੀ ਤੂੰ ਵੀ ਜਾਣਾ ਹੈ ?"

ਹਾਂ ਜੀ।

ਗਡੀ ਵਿਚ ਬੈਠੀ ਸ਼ੇਸ਼ੀ ਸੋਚ ਰਹੀ ਸੀ ਮਤ-ਰੇਈ ਮਾਂ ਜਦੋਂ ਆਈ ਉਸਨੇ ਆਉਂਦਿਆਂ ਹੀ ਮੇਰੀ ਮਾਂ ਨੂੰ ਕੁਛ ਦੇਕੇ ਮਾਰ ਦਿਤਾ ਸੀ। ਰਾਜ ਕੁਮਾਰ ਤੇ ਸ਼ੇਸ਼ੀ ਨੂੰ ਬਹੁਤ ਦੁਖ ਹੋਇਆ। ਇਸੇ ਦੁਖ ਨਾਲ ਦੋਵੇ ਬੀਮਾਰ ਹੋ ਗਏ ਪਰ ਮਾਂ ਪਿਉ ਨੇ ਦਵਾਈ ਦਾ ਵੀ ਕੋਈ ਪ੍ਰਬੰਧ ਨਹੀਂ ਸੀ ਕੀਤਾ ਸ਼ੇਸ਼ੀ ਆਪ ਉਠਕੇ ਵੀਰ ਨੂੰ ਪਾਣੀ ਦੇਂਦੀ ਪਰ ਰਾਜ ਕੁਮਾਰ ਕਹਿ ਦਿੰਦਾ ਸੇਸ਼ੀ ਤੂੰ ਲੇਟ ਜਾ, ਤੇਰੀ ਹਾਲਤ ਮੇਰ ਨਾਲੋਂ ਵੀ ਜਿਆਦਾ ਖਰਾਬ ਹੈ। ਇਕ ਵੇਰਾਂ ਮਾਂ ਕਿਸੇ ਸਹੇਲੀ ਦੇ ਘਰ ਜਾ ਰਹੀ ਸੀ ਤਾਂ ਮੈਨੂੰ ਅੰਦਰ ਦੇ ਗਈ, ਤੇ ਬਾਹਰੋਂ ਤਾਲਾ ਲਾ ਗਈ ਸੀ, ਜਦੋਂ ਸ਼ਾਮ ਦੇ ਚਾਰ ਵਜੇ ਵੀਰ ਘਰ ਆਇਆ ਤਾਂ ਉਹ ਸ਼ੇਸ਼ੀ, ਸ਼ੇਸ਼ੀ ਕਰਦਾ ਅਵਾਜਾਂ ਦੇਣ ਲਗਾ, ਪਰ ਮੇਰੀ ਅਵਾਜ ਨਾਂ ਸੁਣਕੇ ਘਬਰਾ ਗਿਆ। ਥੋੜੀ ਦੇਰ ਬਾਦ ਮੇਰੇ ਰੋਂਦੀ ਦੇ ਹਟਕੋਰੇ ਵੀਰ ਜੀ ਨੂੰ ਸੁਣੇ ਤਾਂ ਉਸਨੇ ਸੋਚਿਆ ਕਿ ਮਾਂ ਸ਼ੇਸ਼ੀ ਨੂੰ ਅੰਦਰ ਬੰਦ ਕਰਕੇ ਤਾਲਾ ਲਾ ਗਈ ਹੋਵੇਗੀ। ਰਾਜ ਕੁਮਾਰ ਨੇ ਆਪਣੇ ਦੋਸਤ ਦੇ ਘਰੋਂ ਚਾਬੀਆਂ ਦਾ ਗੁਛਾ ਲਿਆਂਦਾ ਤੇ ਸ਼ੇਸ਼ੀ ਨੂੰ ਬਾਹਰ ਕਢਕੇ ਘੁਟਕੇ ਗਲ ਨਾਲ ਲਾ ਲਿਆ। ਜਦ ਸ਼ੇਸ਼ੀ ਦੀ ਸੋਚ ਲੜੀ ਟੁਟੀ ਤਾਂ ਸਚਮੁਚ ਹੀ ਰਾਜ ਕੁਮਾਰ ਨੂੰ ਸ਼ੇਸ਼ੀ ਦੇ ਹਟਕੋਰੇ ਸੁਣ ਰਹੇ ਸਨ ਤੇ ਉਹ ਸ਼ੇਸ਼ੀ, ਸ਼ੇਸ਼ੀ ਕਹਿ ਰਿਹਾ ਸੀ।

# ਬਾਗੜ ਬਾਰਾਂ ਮਾਂਹ

ਚੇਤ ਮਹੀਨੇ ਗੋਰਲ ਪੂਜੇ, ਗੀਤ ਲੁਗਾਈਆਂ ਗਾ।
ਫੋਗ ਫੂਟ ਫੋਗਲੀਉ ਲਾਗੇ, ਵਾਹ ਰੇ ਬਾਗੜ ਵਾਹ।
ਬੈਸਾਖ ਮਹੀਨੇ ਤੀਜ ਖੀਂਚੜੇ, ਘਿਰਤ ਧਪਾਊ ਖਾਹ।
ਪੀਪਲ ਪੂਜਤ ਫਿਰੈ ਗੋਰੜੀ, ਵਾਹ ਰੇ ਬਾਗੜ ਵਾਹ।
ਜੇਠ ਮਹੀਨੇ ਖੇਤ ਸੁਧਾਰੰ, ਠੰਢੇ ਠੰਢੇ ਛਾਹ।
ਏਜੜੀਆਂ ਰਾ ਖੋਖਾ ਜੀਮਾਂ, ਵਾਹ ਰੇ ਬਾਗੜ ਵਾਹ।
ਸਾੜ੍ਹ ਮਹੀਨੇ ਮੇਹਲੋਂ ਬਰਸਿਉ, ਹਲੀਆਂ ਛੋਤਣ ਛਾਹ।
ਗੀਤ ਗਾਵਤੀ ਚਲੇ ਛਿਕਾਰੀ, ਵਾਹ ਰੇ ਬਾਗੜ ਵਾਹ।
ਸਾਵਣ ਮਹੀਨੇ ਤੀਜ ਸੁਰੰਗੀ, ਨੀਨਾਟਾ ਕੀ ਨਾਹ।
ਕਾਚਰੀਆਂ ਰੀ ਬੇਲਾਂ ਟਾਲਾਂ, ਵਾਹ ਰੇ ਬਾਗੜ ਵਾਹ।
ਭਾਦੋਂ ਮਹੀਨੇ ਘਾਸ ਕਾਟਤਾਂ, ਪੜਿਉ ਸਮੇਂ ਕੋ ਠਾਹ।
ਕਾਚਰ ਸੀਟਾ ਪਾਵਨ ਲਾਗਿਆ, ਵਾਹ ਰੇ ਬਾਗੜ ਵਾਹ।
ਆਸੂ ਜਾਂ ਮੈਂ ਟਾਪੀ ਬਾਂਧੀ, ਉਚੇ ਧੋਰੇ ਜਾਹ।
ਬੂਜੀ ਸੀਟਾ ਖੂਬ ਕਾਕੜੀ, ਵਾਹ ਰੇ ਬਾਗੜ ਵਾਹ।
ਕਾਤੀ ਮਹੀਨੇ ਖੂਬ ਮਤੀਰਾ, ਮੀਟਾ ਸੀਟਾ ਛਾਹ।
ਨੂਈ ਬਾਜਰੀ ਜੀਮਣ ਲਾਗਿਆ, ਵਾਹ ਰੇ ਬਾਗੜ ਵਾਹ।
ਮਿੰਗਸਰੀਏ ਮੈਂ ਖਲੀਆ ਕਾਢਿਆ, ਲੈਹਿਣਾ ਮਾਂਗਿਉ ਸਾਹ।
ਬੋਹਰਾ ਧੁਰੀਆ ਰਾਜੀ ਹੋਗਿਆ, ਵਾਹ ਰੇ ਬਾਗੜ ਵਾਹ।
ਪੋਹ ਮਹੀਨੇ ਪਾਲੋ ਪੜੀਉ, ਸ਼ੀ ਸ਼ੀ ਕਰਤਾ ਛਾਹ।
ਧੂਈਆਂ ਉਪਰ ਹੋਕਾ ਬਾਜੈ, ਵਾਹ ਰੇ ਬਾਗੜ ਵਾਹ।
ਮਾਘ ਮਹੀਨੇ ਮਾਵਠ ਲਾਗੀ, ਧੰਵਰ ਪੜੀ ਹੈ ਆਹ।
ਪੋਨ ਸਿਉ ਸਰਦੀ ਲਾਗਣ ਲਾਗੀ, ਵਾਹ ਰੇ ਬਾਗੜ ਵਾਹ।
ਫਾਗਣ ਮਹੀਨੇ ਚੰਗੜਾ ਵਾਜੈ, ਘੀਂਦੜੀਆਂ ਰੀ ਗਾਹ।
ਦੇਵਰ ਭਾਬੀ ਫਾਗਣ ਖ਼ੇਲੈ, ਵਾਹ ਰੇ ਬਾਗੜ ਵਾਹ।
ਅਰਜ ਕਰੂ ਕਰਤਾਰ ਬਿਸ਼ੰਭਰ, ਹਾਤ ਜੋੜ ਸਿਰ ਨਾਹ।
ਸਭਕੇ ਮੂੰਹ ਸਿਉਂ ਇਉਂ ਕਹਿਲਾਦੇ, ਵਾਹ ਰ ਬਾਗੜ ਵਾਹ।

## ਬਾਰਾਂ ਮਾਂਹ ਵਿਚ ਆਏ ਬਾਹੜੀ ਸ਼ਬਦਾਂ ਦੇ ਅਰਥ

ਰੌਣਲ ਫੋਗ ਖੀਚੜੇ ਧਪਾੜੂੰ ਗੋਰੜੀ ਖੇਜੜੀਆਂ ਖੋਖਾ
(ਪੰਨਰੌਰਾਂ ਦੇਵੀ ਪੂਜਾ) ਬੂਟੀ ਖਿਚੜੀ ਬਹੁਤਾ ਔਰਤ ਜੰਡ ਜੰਡ ਦੀਆਂ ਫਲੀਆਂ
ਰਾ ਜੀਮਾਂ ਸਾੜ ਮੋਹਲੋ ਛਿਕਾਰੀ ਨੀਨਾਣਾਂ
ਦਾ ਖਾਣਾਂ ਹਾੜ ਮੀਂਹ ਟੋਲੀ ਕੁੜੀਆਂ ਦੀ ਨਦੀਣ
ਕਾਚਰੀਆਂ ਟਾਲਾਂ ਠਾਹ ਕਾਚਰ ਸੀਟਾ ਟਾਪੀ
ਚਿਭੜ ਉਲਟੌਣ ਪਤਾ ਚਿਭੜ ਸਿਟਾ ਬਾਜਰੇ ਦਾ ਟਪਰੀ
ਧੋਰੇ ਬੂਜੀ ਕਾਕੜੀ ਨੂਈ ਮਿੰਗਸਰੀਏ
ਟਿਬੇ ਗੁਆਰ ਦੀ ਭਾਜੀ ਖਖੜੀ ਨਵੀਂ ਮਘਰ
ਖਲੀਆ ਲਹਿਣਾਂ ਬੋਹਰਾ ਧੁਰੀਆ ਹੋਕਾ
ਖਲਵਾੜਾ ਕਰਜਾ ਸੇਠ ਕਰਜਾ ਲੈਣ ਵਾਲਾ ਹੁਕਾ
ਮਾਵਠ ਧੰਵਰ ਪੋਨਸਿਓਂ ਚੰਗੜਾ ਘੀਦੜੀਆਂ
ਫਣੀਆਂ ਕਕਰ ਪੌਣ ਡਫ ਗਿਧਾ ਪੌਣ ਵਾਲੀਆਂ

੨੪ ਚੇਤਰ ੨੦੧੩ ਸੁਹਾਵਾ ਸਾਹਿਬ ਵਿਖੇ ਅਖੰਡ ਪਾਠ ਤੇ ਜਾਣ ਸਮੇਂ ਪ੍ਰਾਪਤ
(ਸ੍ਰ: ਕੁਰਵੰਵ ਸਿੰਘ ਜੀ ਨਾਮਧਾਰੀ ਰਾਮ ਪੁਰ)

# ਤੇਰੀ ਯਾਦ ਅੰਦਰ

( ਸੁਵਰਨ ਸਿੰਘ ਸ੍ਰੀ ਜੀਵਨ ਨਗਰ )

ਤਕ ਤਕਕੇ ਅਖੀਆਂ ਆਈਆਂ ਨੇ, ਚੀਨੀ ਵਾਲਿਆ ਵੇ ਤੇਰੀ ਯਾਦ ਅੰਦਰ।
ਬੂਟਾ ਲਾਏਕੇ ਜਿਨੂੰ ਤੂੰ ਪਾਲਿਆ ਸੀ, ਫੇਰਾ ਪਾ ਤੂੰ ਆਪਣੇ ਬਾਗ ਅੰਦਰ।
ਕੇਹੜੀ ਗਲ ਤੋਂ ਪ੍ਰੀਤਮਾਂ ਰੁਸ ਬੈਠੋਂ, ਸ਼ੌਰੇ ਆਈ ਏ ਕੀ ਤੇਰ ਖਿਆਲ ਅੰਦਰ!
ਕੂਕੇ ਕੂਕਦੇ ਤੇ ਕੂਕਾਂ ਮਾਰਦੇ ਨੇ, ਤੂੰ ਬੈਠਾ ਏਂ ਕੇਹੜੀ ਵਿਚਾਰ ਅੰਦਰ।
ਤੁਰ ਗਿਆ ਸੈਂ ਜਦੋਂ ਤੂੰ ਬੈਠ ਗਡੇ, ਓਹੋ ਭੁਲ ਦਾ ਨਹੀਂ ਇਕਰਾਰ ਤੇਰਾ।
ਪ੍ਰੀਤਮਾਂ ਆ ਛੇਤੀ ਫੇਰਾ ਪਾ ਛੇਤੀ, ਦਾਸ ਮੰਗਦਾ ਖੜਾ ਦੀਦਾਰ ਤੇਰਾ।
ਸੰਗਤ ਖੜੀ ਉਡੀਕਦੀ ਤਕਦੀਏ, ਪ੍ਰੀਤਮ ਰਾਹ ਤੇਰਾ ਪ੍ਰੀਤਮਾ ਰਾਹ ਤੇਰਾ।
ਭੈਣੀ ਸਾਹਿਬ ਦੇ ਵਿਚ ਦਰਬਾਰ ਲਗੇ, ਰੱਜ ਰੱਜਕੇ ਹੋਏ ਦੀਦਾਰ ਤੇਰਾ।
ਤਾਰੇ ਗਿਨਦਿਆਂ ਰਾਤ ਵਿਹਾਂਵਦੀਏ, ਤੇਰੇ ਹਿਜਰ ਅੰਦਰ ਦੁਖ ਝਲਿਆ ਮੈਂ।
ਭੈਣ ਭਾਈ ਛਡੇ ਅੰਗ ਸਾਕ ਛਡੇ, ਤੇਰੇ ਦਰ ਦਾ ਹੀ ਬੂਹਾ ਮਲਿਆ ਮੈਂ।
ਜਦੋਂ ਯਾਦ ਤੇਰੀ ਪ੍ਰੀਤਮ ਆਂਵਦੀਏ, ਚਿਤ ਰੋਣ ਤੋਂ ਮਸਾਂ ਹੀ ਠੱਲਿਆ ਮੈਂ।
ਪ੍ਰੀਤਮ ਦੇਹੁ ਦਰਸ਼ਨ ਪ੍ਰੀਤਮ ਦੇਹੁ ਦਰਸ਼ਨ, ਮਰ ਚਲਿਆ ਮੈਂ ਮਰ ਚਲਿਆ ਮੈਂ।

# ਏਸ਼ੀਆ ਦੀ ਮਹਾਨ ਜਿਤ

ਸਮੁਚੇ ਏਸ਼ੀਆ ਵਿਚ ਜਿੰਨੀ ਦਲੇਰੀ ਕਰਨਲ ਨਾਸਰ ਨੇ ਦਿਖਲਾਈ ਹੈ ਏਨੀ ਸ਼ਾਇਦ ਕਿਸੇ ਹੋਰ ਮਨੁਖ ਨੇ ਨਹੀਂ ਵਿਖਾਈ। ਢਾਈ ਕਰੋੜ ਦੀ ਛੋਟੀ ਜਿਨੀ ਆਬਾਦੀ ਵਾਲੇ ਦੇਸ਼ ਨੇ ਅਖ ਦੇ ਫੋਰ ਵਿਚ ਬਿਨਾਂ ਝਿਜਕ ਅਰਬਾਂ ਰੁਪਏ ਦੇ ਵਦੇਸ਼ੀ ਸਰਮਾਏ ਤੇ ਕਬਜ਼ਾ ਕਰਕੇ ਸੁਤੰਤਰਤਾ ਦਾ ਏਡਾ ਸ਼ਾਨਦਾਰ ਸਬੂਤ ਦਿਤਾ ਹੈ ਜਿਸਦੀ ਮਿਸਾਲ ਅਜ ਦਾ ਇਤਹਾਸ ਨਹੀਂ ਦੇ ਸਕਦਾ।

ਸੁਏਜ਼ ਦੇ ਮਸਲੇ ਤੇ ਬਹੁਤ ਬੜੀ ਟੱਕਰ ਹੋਣ ਤੇ ਵੀ ਮਿਸਰ ਅਡੋਲ ਰਿਹਾ ਤੇ ਅਜ ਜਿਤ ਉਸੇ ਦੀ ਹੋ ਗਈ ਹੈ ਬਰਤਾਨੀਆਂ ਟੈਕਸ ਨਾਂ ਦੇਣ ਜਾਂ ਥੋੜਾ ਦੇਣ ਲਈ ਵੀ ਥੋੜਾ ਮਾੜਾ ਮੋਟਾ ਅੜਿਆ ਸੀ ਉਹ ਅੜਿਕਾ ਵੀ ਹੁਣ ਭੱਜ ਗਿਆ ਹੈ। ਤੇ ਹੁਣ ਪੂਰਾ ਟੈਕਸ ਅਦਾ ਕਰਕੇ ਬਰਤਾਨਵੀ ਜਹਾਜ ਸੁਏਜ਼ ਵਿਚੋਂ ਪਾਰ ਹੋ ਰਹੇ ਹਨ। ਪਰ ਅਜੇ ਸਾਜਸ਼ਾਂ ਦਾ ਜਾਲ ਟੁਟਾ ਨਹੀਂ। ਅੰਦਰੋ ਅੰਦਰ ਕਈ ਗੋਂਦਾਂ ਅਜੇ ਵੀ ਗੁੰਦੀਆਂ ਜਾ ਰਹੀਆਂ ਹਨ। ਜਿਨਾਂ ਵਿਚ ਇਕ ਤਜਵੀਜ਼ ਮਿਸਰ ਦੀ ਨਾਕਾਬੰਦੀ ਕਰਨ ਦੀ ਤੇ ਦੂਸਰੀ ਕਿਸੇ ਬਹਾਨੇ ਫਿਰ ਮਿਸਰ ਦੇ ਗਲ ਪੈਣ ਦੀ ਹੈ। ਲੜਾਈ ਦੀ ਨਵੀਂ ਵਿਉਂਤ ਤੇ ਤਾਂ ਪੂਰਾ ਯਕੀਨ ਨਹੀਂ ਕੀਤਾ ਜਾ ਸਕਦਾ। ਕਿਉਂਕਿ ਜੋ ਬਰਤਾਨੀਆਂ ਨਾਲ ਹੋਈ ਹੈ। ਓਸਦੀ ਅੰਗ੍ਰੇਜ਼ਾਂ ਦੇ ਇਤਿਹਾਸ ਵਿਚ ਮਿਸਾਲ ਨਹੀਂ ਮਿਲਦੀ। ਹਾਰਨਾਂ ਹੋਰ ਗਲ ਹੈ। ਪਰ ਬਿਨਾਂ ਹਾਰੇ ਹੀ ਹਥ ਬੰਨਕੇ ਪਿਛੇ ਪਰਤਣਾ ਇਕ ਨਿਰਾਲਾ ਹੀ ਹੁਨਰ ਹੈ ਜਿਸਨੂੰ ਅਜ ਤਕ ਅੰਗ੍ਰੇਜ਼ ਤੇ ਫਰਾਂਸ ਨੇ ਹੀ ਵਰਤਿਆ ਹੈ।

ਮਿਸਰ ਦੇ ਰਾਹ ਵਿਚ ਆਰਥਕ ਸੰਕਟ ਖੜਾ ਕਰਨੋਂ ਸ਼ਾਇਦ ਏਹ ਨਾਂ ਟਲਨ। ਪਰ ਏਸ ਨਾਲ ਵੀ ਮਿਸਰ ਨੂੰ ਏਨਾਂ ਨੁਕਸਾਨ ਨਹੀਂ ਪਹੁੰਚਣ ਲਗਾ। ਚੀਨ ਦੀ ਅਮਰੀਕਾ ਵਲੋਂ ਆਰਥਕ ਨਾਕਾ ਬੰਦੀ ਕੀਤਿਆਂ ਕਈ ਸਾਲ ਲੰਘ ਗਏ ਹਨ। ਉਸਦਾ ਏਸ ਨਾਲ ਖਾਸ ਕੁਝ ਵਿਗੜਿਆ ਨਹੀਂ। ਸਗੋਂ ਅਮਰੀਕਾ ਦਾ ਦਿਲੀ ਦੋਸਤ ਬਰਤਾਨੀਆਂ ਹੀ ਉਸ ਨਾਲ ਵਪਾਰ ਕਰ ਰਿਹਾ ਹੈ। ਆਰਥਕ ਨਾਕਾ ਬੰਦੀ ਨਾਲ ਹੋ ਸਕਦਾ ਹੈ ਮਿਸਰ ਨੂੰ ਕੁਝ ਨੁਕਸਾਨ ਪਹੁੰਚੇ। ਪਰ ਏਸ ਨਾਲ ਏਸ਼ੀਆ ਤੇ ਅਫਰੀਕਾ ਨੂੰ ਸ਼ਕਤੀ ਬਹੁਤ ਮਿਲੀ ਹੈ। ਅਜ ਛੋਟੇ ਤੋਂ ਛੋਟੇ ਮੁਲਕ ਵੀ ਏਸੇ ਸਹਾਰੇ ਨਾਲ ਅਜ਼ਾਦੀ ਦੀ ਰਾਹ ਤੇ ਆਣ ਪਹੁੰਚੇ ਹਨ।

ਅੰਗ੍ਰੇਜ਼ ਪਾਰਟੀਆਂ ਸੁਏਜ਼ ਵਿਚੋਂ ਜਹਾਜ਼ ਲੰਘੌਣ ਨੂੰ ਗੁਲਾਮੀ ਪਰਤੀਤ ਕਰਨ ਲਗ ਪਈਆਂ ਹਨ। ਤੇ ਹੁਣ ਓਹ ਨਵੇਂ ਤਰੀਕੇ ਤੇ ਸਾਧਨ ਅਪਨੌਣ ਦੀ ਕੋਸ਼ਸ਼ ਵਿਚ ਹਨ ਜਿਨਾਂ ਕਰਕੇ ਜਹਾਜ਼ ਸੁਏਜ਼ ਵਿਚੋਂ ਲੰਘੌਣ ਦੀ ਗਲ ਹੀ ਮੁਕ ਜਾਵੇ। ਓਹ ਸਾਧਨ ਹਨ ਐਟਮ ਸ਼ਕਤੀ ਨਾਲ ਜਹਾਜ਼ ਚਲਾਕੇ ਕਿਰਾਯੇ ਨੂੰ ਰਿਐਤੀ ਬਣਾਣਾ। ਪਰ ਏਸ ਦੀ ਜੜ੍ਹ ਅੰਦਰ ਮਿਸਰ ਇੰਗਲਿਸ਼ ਦੁਸ਼ਮਣੀ ਹੀ ਕੰਮ ਕਰਦੀ ਹੈ। ਤੇ ਅਸਲ ਨੀਯਤ ਮਿਸਰ ਨੂੰ ਕਮਜ਼ੋਰ ਕਰਨਾਂ ਹੀ ਹੈ। ਪਰ ਜਦੋਂ ਨੂੰ ਐਟਮੀ ਯੰਤਰਾਂ ਨਾਲ ਜਹਾਜ ਚਲਣੇ ਸ਼ੁਰੂ ਹੋਣਗੇ ਉਸ ਵੇਲੇ ਨੂੰ ਮਿਸਰ ਵੀ ਏਸ ਅਵਸਥਾ ਨੂੰ ਪਾਰ ਕਰ ਲਵੇਗਾ।

## ਮਲਾਇਆ—

ਏਸ਼ੀਆ ਵਿਚ ਮਲਾਇਆ ਬਹੁਤ ਛੋਟਾ ਮੁਲਕ ਹੈ। ਜਿਥੇ ਏਸ ਮੁਲਕ ਦੀ ਜਮੀਨ ਤੇ ਆਬੋ ਹਵਾ ਬਹੁਤ ਵਧੀਆ ਤੇ ਤਾਕਤ ਵਰ ਹੈ ਓਥੇ ਏਸ ਦੀ ਵਸੋਂ ਵੀ ਬੜੀ ਦਲੇਰ ਤੇ ਤਿਆਰ ਬਰਤਿਆਰ ਹੈ ਅਤੇ ਏਸ ਮੁਲਕ ਤੇ ਅੰਗ੍ਰੇਜ਼ ਦੀ

ਪਕੜ ਵੀ ਬਹੁਤ ਮਜ਼ਬੂਤ ਹੈ। ਕਿਉਂਕਿ ਏਸ਼ੀਆ ਤੇ ਯੋਰਪ ਦਾ ਬਹੁਤ ਵਡਾ ਜਹਾਜ਼ੀ ਅਡਾ ਏਸਦੇ ਰਮਣੀਕ ਸ਼ਹਿਰ ਸਿੰਘਾ ਪੁਰ ਵਿਚ ਹੈ ਜਿਥੇ ਅੰਗ੍ਰੇਜ਼ਾਂ ਦੇ ਅਰਬਾਂ ਰੁਪੈ ਲਗੇ ਹੋਏ ਹਨ। ਰਬੜ ਦੇ ਵਡੇ ਵਡੇ ਬਗੀਚਿਆਂ ਤੇ ਵੀ ਅੰਗ੍ਰੇਜ਼ ਹੀ ਕਾਬਜ਼ ਹਨ। ਤੇ ਸਿੰਘਾ ਪੁਰ ਸੈਂਟਰ ਹੋਣ ਕਰਕੇ ਫੌਜੀ ਜ਼ੋਰ ਵੀ ਅੰਗ੍ਰੇਜ਼ਾਂ ਦਾ ਏਥੇ ਘਟ ਨਹੀਂ। ਪਰ ਸ਼ਾਬਾਸ਼ ਮਲਾਈਆਂ ਦੇ ਜਿਨਾਂ ਅੰਗ੍ਰੇਜ਼ ਦੇ ਖਿਲਾਫ ਜਾਨ ਦੀ ਬਾਜ਼ੀ ਲਾ ਦਿਤੀ। ਤੇ ਨਕ-ਦਮ ਕਰ ਦਿਤਾ ਏਹਨਾਂ ਦਾ। ਵਡੇ ਭੂਇੰ ਮਾਲਕ ਅੰਗ੍ਰੇਜ਼ ਮਾਰ ਦਿਤੇ। ਦਿਨ ਦੀਵੀਂ ਵਡੇ ਵਡੇ ਉਪਦ੍ਰਵ ਢਾਹੇ। ਨਾਂ ਆਪ ਸਾਹ ਲਿਆ ਤੇ ਨਾਂ ਅੰਗ੍ਰੇਜ਼ਾਂ ਨੂੰ ਲੈਣ ਦਿਤਾ। ਲੋੜ ਪੈਣ ਤੇ ਆਪ ਦੀ ਦਸ ਗੁਣਾਂ ਕੁਰਬਾਨੀ ਦੇਣ ਤੋਂ ਵੀ ਸੰਕੋਚ ਨਹੀਂ ਕੀਤਾ। ਪਰ ਅੰਗ੍ਰੇਜ਼ਾਂ ਨੂੰ ਸੁਖ ਦੀ ਨਹੀਂ ਖਾਣ ਦਿਤੀ। ਅਜ ਅੰਗ੍ਰੇਜ਼ ਸਿੰਘਾ ਪੁਰ ਦੀ ਵਾਦੀ ਨੂੰ ਨੀਮ ਅਜ਼ਾਦ ਕਰਨ ਲਈ ਰਜ਼ਾਮੰਦ ਹੋ ਗਏ ਹਨ। ਪਰ "ਰੰਘੜਊ ਕਾ ਰੰਘੜਊ ਤੇ ਪੀਸਨੇ ਕਾ ਪੀਸਨਾਂ" ਅਖੋਤ ਵਾਂਗ ਅਜੇ ਵਿੰਗਟਢ ਭੰਨ ਹੀ ਰਹੇ ਹਨ। ਕੁਝ ਚਿਰ ਹੋਇਆ ਮਲਾਈਆਂ ਨਾਲ ਸਮਝੌਤਾ ਹੋਗਿਆ ਸੀ ਕਿ ਤੁਸੀ ਆਪਣੀ ਵਜ਼ਾਰਤ ਬਣਾ ਲਵੋ ਪਰ ਇਕ ਸ਼ਰਤ ਪਿਛੋਂ ਅੜਾ ਦਿਤੀ ਕਿ ਜਿੰਨਾਂ ਨੇ ਸਾਡਾ ਮੁਕਾਬਲਾ ਕੀਤਾ ਹੈ ਉਹਨਾਂ ਨੂੰ ਮੈਂਬਰ ਨਾਂ ਬਣਾਓ। ਖਾਸ ਤੌਰਤੇ ਪਹਿਲੀ ਅਸੈਂਬਲੀ ਵਿਚ ਏਹ ਸ਼ਰਤ ਜ਼ਰੂਰ ਕੈਮ ਰਹਿਣੀ ਚਾਹੀਦੀ ਹੈ।

ਏਹਨਾਂ ਭਲੇ ਮਾਣਸਾਂ ਨੂੰ ਕੋਈ ਪੁਛਣ ਵਾਲਾ ਹੋਵੇ ਕਿ ਏਹਨਾਂ ਦੇ ਨਕ ਦਮ ਕਰਨ ਦੀ ਬਦੌਲਤ ਹੀ ਤਾਂ ਸਿੰਘਾ ਪੁਰ ਅਜ਼ਾਦ ਹੋਣ ਜਾ ਰਿਹਾ ਹੈ। ਜੇ ਏਹੋ ਹੀ ਅਜੇਹਾ ਕੰਮ ਨਾਂ ਕਰਦੇ ਤਾਂ ਫੇਰ ਤੁਹਾਡੀ ਗਦੀ ਨੂੰ ਕਿਸ ਹਲੌਣਾ ਸੀ। ਮਲਾਈ ਨਿਵਾਸੀਆਂ ਨੇ ਅੰਗ੍ਰੇਜ਼ ਦੀ ਏਸ ਮੰਗ ਨੂੰ ਠੁਕਰਾ ਦਿਤਾ ਹੈ ਉਮੈਦ ਰਖਣੀ ਚਾਹੀਦੀ ਹੈ ਕਿ ਜਿਵੇਂ ਇਹਨਾਂ ਹੋਰ ਏਨਾਂ ਕੁਝ ਮਨਵਾ ਲਿਆ ਹੈ ਓਵੇਂ ਏਹ ਗਲ ਵੀ ਅੜਨ ਨਹੀਂ ਲਗੀ। ਅਤੇ ਅਖੀਰ ਵਿਚ ਮਿਸਰ ਵਾਂਗ ਏਥੋਂ ਸਮੇਤ ਫੌਜਾਂ ਦੇ ਡੇਰਾ ਛਡਣਾਂ ਪਵੇਗਾ। ਅਤੇ ਜਿਵੇਂ ਕਬੀਰ ਸਾਹਿਬ ਨੇ ਲਿਖਿਆ ਹੈ—

ਕਾਰਜ ਸਾਢੇ ਤੀਨ ਹਥ ਘਣੀਤ ਪੌਣੇ ਚਾਰ।

ਵਾਂਗ ਸਾਢੇ ਤਿੰਨ ਹੱਥ ਵਲੈਤ ਹੀ ਵਲੈਤ ਏਨਾਂ ਕੋਲ ਰਹਿ ਜਾਣੀ ਹੈ। ਅਫਰੀਕਾ ਤੇ ਏਸ਼ੀਆ ਵਿਚੋਂ ਏਨਾਂ ਨੂੰ ਉਖੜਨਾਂ ਹੀ ਪੈਣਾਂ ਹੈ। ਅਫਰੀਕਾ ਏਨਾਂ ਦਾ ਸਭ ਤੋਂ ਮਜ਼ਬੂਤ ਗੜ੍ਹ ਸੀ ਜਿਥੋਂ ਦੀ ਛੋਟੀ ਜੇਹੀ ਘਾਣਾਂ ਰਿਆਸਤ ਹੁਣੇ ਹੁਣੇ ਅਜ਼ਾਦ ਹੋਈ ਹੈ। ਤੇ ਉਮੈਦ ਕਰਨੀ ਚਾਹੀਦੀ ਹੈ ਕਿ ਦਸ ਸਾਲ ਤਕ ਏਸ਼ੀਆ ਤੇ ਅਫਰੀਕਾ ਏਸ ਵਬਾ ਤੋਂ ਬਿਲਕੁਲ ਪਵਿਤ੍ਰ ਹੋ ਜਾਣਗੇ।

## ਕਸ਼ਮੀਰ—

ਅਮ੍ਰੀਕਾ ਤੇ ਅੰਗ੍ਰੇਜ਼ਾਂ ਨੂੰ ਕਸ਼ਮੀਰ ਇਕ ਹਥਿਆਰ ਦੀ ਤਰਾਂ ਮਿਲ ਗਿਆ ਹੈ ਜਿਸ ਨੂੰ ਓਹ ਓਸ ਵੇਲੇ ਵਰਤਦੇ ਹਨ ਜਦੋਂ ਵੇਂਹਦੇ ਹਨ ਕਿ ਭਾਰਤ ਹੁਣ ਅਖਾਂ ਬਦਲ ਰਿਹਾ ਹੈ। ਪਰ ਭਾਰਤ ਹੁਣ ਏਸ ਗੁਲਾਮੀ ਦੇ ਤੋਕ ਤੋਂ ਪਾਰ ਹੋ ਰਿਹਾ ਹੈ। ਭਾਰਤ ਅਜ ਆਪਣੀ ਬਣਾਈ ਸੁਤੰਤ੍ਰ ਨੀਤੀ ਤੇ ਦ੍ਰਿੜ ਹੋ ਰਿਹਾ ਹੈ। ਬੇਸ਼ਕ ਪਾਕਿਸਤਾਨ ਨੂੰ ਸਾਮਰਾਜੀਆ ਨੇ ਅੰਕਸ਼ ਦੀ ਤਰਾਂ ਭਾਰਤ ਉਤੇ ਕਾਇਮ ਕਰ ਦਿਤਾ ਹੈ। ਪਰ ਅੰਕਸ਼ ਆਪ ਹੀ ਅੰਦਰੋ ਅੰਦਰ ਘੁਲ ਕੇ ਮੁਕ ਰਿਹਾ ਹੈ।

ਅੰਗ੍ਰੇਜ਼ ਤੇ ਅਮ੍ਰੀਕਾ ਨੇ ਅਜ ਤਕ ਕਸ਼ਮੀਰ ਦੇ ਸੁਵਾਲ ਨੂੰ ਭਾਰਤ ਉਤੇ ਕੰਟਰੋਲ ਰੂਪ ਵਿਚ ਵਰਤਿਆ ਤੇ ਵਰਤ ਰਹੇ ਹਨ। ਜਦੋਂ ਜ਼ਰਾ ਕੁ ਭਾਰਤ ਨੇ ਮਿਸਰ ਬਾਬਤ ਸਚਿਆਈ ਦਾ ਰਾਹ ਅਪਣਾਇਆ ਏਨਾਂ ਝਟ ਕਸ਼ਮੀਰ ਦਾ ਸੁਆਲ ਅਗੇ ਲਿਆ ਡਾਹਿਆ। ਪਰ ਭਾਰਤ ਨੇ ਏਸ ਵਕਤ ਜਿਹੜੀ ਦ੍ਰਿੜਤਾ ਵਿਖਾਈ ਹੈ ਏਸ ਤੋਂ ਯਕੀਨ ਹੋ ਰਿਹਾ ਹੈ ਕਿ ਸਾਮਰਾਜੀਆਂ ਦਾ ਏਹ ਹਥਿਆਰ

ਹੁਣ ਅਕਰਮਣ ਹੋ ਗਿਆ ਹੈ।

ਬਾਰਿੰਗ ਰਿਪੋਰਟ ਦੇਣ ਵਾਲਾ ਹੈ। ਪਰ ਉਸ ਵਿਚ ਦਰਮਿਆਨੀ ਜੇਹੀ ਪਾਲਸੀ ਨਾਲ ਆਪਣਾ ਆਪ ਬਚੌਣ ਤੋਂ ਸਿਵਾਇ ਕੁਝ ਨਹੀਂ ਨਿਕਲਨਾਂ। ਤੇ ਕਸ਼ਮੀਰ ਹਮੇਸ਼ਾ ਲਈ ਹੁਣ ਸਾਡਾ ਹੈ। ਕਸ਼ਮੀਰ ਬਾਬਤ ਜੋ ਹੇਰਾ ਫੇਰੀਆਂ ਪਾਕਿਸਤਾਨ ਨੀਯਤਨ ਪੈਦਾ ਕਰਨੀਆਂ ਚਹੁੰਦਾ ਹੈ ਓਹ ਸਾਰੀ ਦੁਨੀਆਂ ਵਿਚ ਰੋਸ਼ਨ ਹੋ ਗਈਆਂ ਹਨ ਜਿਸ ਲਈ ਭਾਰਤ ਸਰਕਾਰ ਹੁਣ ਓਹਨਾਂ ਵਿਚ ਨਹੀਂ ਫਸੇਗੀ। ਪਾਕਿਸਤਾਨ ਚਹੁੰਦਾ ਹੈ ਛੋਟਾ ਜੇਹਾ ਹਮਲਾ ਕਰਕੇ ਮਿਸਰ ਦੀ ਤਰਾਂ ਕੌਮਾਂਤਰੀ ਫੌਜ ਨੂੰ ਕਸ਼ਮੀਰ ਵਿਚ ਬੁਲੌਂਦਾ। ਪਰ ਭਾਰਤ ਨੇ ਐਲਾਨ ਕਰ ਦਿਤਾ ਹੈ ਕਿ ਅਸਾਂ ਕਿਸੇ ਵੀ ਤਰਾਂ ਅਜੇਹੀ ਅਵਸਥਾ ਏਥੇ ਨਹੀਂ ਪੈਦਾ ਹੋਣ ਦਿਆਂਗੇ। ਤੇ ਖੁਦਾ ਨਾ ਕਰੇ ਅਜੇਹਾ ਮੌਕਾ ਬਣ ਵੀ ਜਾਵੇ ਤਾਂ ਅਸੀਂ ਸਾਂਝੀ ਫੌਜ ਦਾ ਓਸੇ ਤਰਾਂ ਡਟ ਕੇ ਮੁਕਾਬਲਾ ਕਰਾਂਗੇ। ਜਿਸ ਤਰਾਂ ਕਿ ਪਾਕਿਸਤਾਨੀ ਫੌਜ ਦਾ। ਸਾਰੀ ਦੁਨੀਆਂ ਨੇ ਜਾਣ ਲਿਆ ਹੈ ਕਿ ਭਾਰਤ ਦਾ ਏਹ ਫੈਸਲਾ ਹੈ ਤੇ ਇਸਦੇ ਉਲਟ ਜੇ ਕੋਈ ਵੀ ਕਾਰਵਾਈ ਹੋਈ ਫਿਰ ਦੋ ਗਲਾਂ ਹੀ ਹੋਣਗੀਆਂ। ਜਾਂ ਤੇ ਹਮਲਾਵਰਾਂ ਨੂੰ ਅੰਗ੍ਰੇਜ਼ਾਂ ਦੀ ਤਰਾਂ ਮੂੰਹ ਦੀ ਖਾਣੀ ਪਵੇਗੀ ਤੇ ਜਾਂ ਸੰਸਾਰ ਜੰਗ ਛਿੜਜਾਵੇਗੀ।

ਪਰ ਕਸ਼ਮੀਰ ਬਾਬਤ ਅਜ ਅਸੀਂ ਦੂਸਰਿਆਂ ਨਾਲੋਂ ਅਪਣੀ ਕੀਤੀ ਦੀ ਸਜ਼ਾ ਬਹੁਤੀ ਭੁਗਤ ਰਹੇ ਹਾਂ। ਪਿਛਲੇ ਸਾਲ ਸ੍ਰੀ ਜ਼ਵਾਹਰ ਲਾਲ ਜੀ ਨੇ ਅਪਣੀ ਜ਼ਬਾਨੀ ਕਸ਼ਮੀਰ ਪਾਕਿਸਤਾਨੀ ਹਿਸਾ ਪਾਕਿਸਤਾਨ ਦੇ ਹਵਾਲੇ ਕਰ ਦਿਤਾ ਜਿਸ ਲਈ ਉਹਨਾਂ ਨੂੰ ਅਗੇ ਹੋਰ ਮੰਗਣ ਦਾ ਹੌਂਸਲਾ ਪਿਆ। ਜੇ ਅਸੀਂ ਵੀ ਪਾਕਿਸਤਾਨ ਦੀ ਤਰਾਂ ਪੂਰੀ ਤਾਕਤ ਨਾਲ ਪਾਕਿਸਤਾਨੀ ਕਸ਼ਮੀਰ ਦੀ ਡਟਕੇ ਮੰਗ ਕਰਦੇ ਰਹਿੰਦੇ ਤੇ ਹਰਗਲ ਵਿਚ ਕਸ਼ਮੀਰਦਾ ਸੁਆਲ ਪਾਕਸਤਾਨ ਦੀ ਤਰਾਂਲਿਆ ਅੜਾਇਆ ਕਰਦੇ ਤਾਂ ਅਜ ਬਾਰਿੰਗ ਮਿਸ਼ਨ ਜਾਂ ਹੋਰ ਨੇੜੇ ਦਾ ਕੋਈ ਮਿਸ਼ਨ ਕਸ਼ਮੀਰ ਦੀ ਏਸੇ ਹੀ ਜੰਗ ਬੰਦੀ ਲਾਈਨ ਤੇ ਫੈਸਲਾ ਸੁਣਾ ਦਿੰਦਾ। ਤੇ ਪਾਕਿਸਤਾਨ ਉਸੇ ਤਰਾਂ ਛੇ ਹੋ ਜਾਂਦਾ ਜਿਵੇਂ ਦਰਿਆਵਾਂ ਦੇ ਮਸਲੇ ਵਿਚ ਚੁਪਕਰ ਗਿਆ ਹੈ। ਪਰ ਹੁਣ ਜਦੋਂ ਗਿਲਗਿਤ ਜਵਾਹਰ ਲਾਲ ਜੀ ਅਪਨੇ ਆਪ ਦੇ ਚੁਕੇ ਹਨ ਤਾਂ ਯਕੀਨਨ ਥੋੜਾ ਬਹੁਤ ਤਾਂ ਉਹਨਾਂ ਨੂੰ ਹੋਰ ਚਾਹੀਦਾ ਹੀ ਹੈ।

ਹੁਣ ਜੰਗ ਤਾਂ ਹੋ ਸਕਦਾ ਹੈ ਪਰ ਕਸ਼ਮੀਰ ਨਹੀਂ ਦੇਵੇਗਾ ਭਾਰਤ ਪਾਕਿਸਤਾਨ ਨੂੰ।

## ਲਾਂਗ ਬੀਚ ਡੁਬ ਰਿਹਾ ਹੈ।

ਅਮਰੀਕਾ ਦੀ ਕੈਲੇਫੋਰਨੀਆਂ ਰਿਆਸਤ ਦਾ ੩ ਲਖ ਦੀ ਅਬਾਦੀ ਦਾ ਬਹੁਤ ਸੁੰਦਰ ਸ਼ਹਿਰ ਲਾਂਗ ਬੀਚ ਜ਼ਮੀਨ ਵਿਚ ਡੁਬਦਾ ਜਾ ਰਿਹਾ ਹੈ। ਜ਼ਮੀਨ ਵਿਚ ਡੁਬਣ ਦੇ ਕਾਰਨਾਂ ਦਾ ਪਹਿਲੋਂ ਤਾਂ ਕੋਈ ਪਤਾ ਨਾਂ ਲਗਾ। ਪਰ ਕਈ ਸਾਲ ਦੀ ਲਗਾਤਾਰ ਕੋਸ਼ਸ਼ ਪਿਛੋਂ ਜਾਪਿਆ ਕਿ ਏਹ, ਸ਼ਹਿਰ ਹੇਠੋਂ ਪਟਰੋਲ ਨਿਕਲਨ ਦਾ ਨਤੀਜਾ ਹੈ। ਏਹ ਸ਼ਹਿਰ ਸਮੁੰਦਰ ਕਿਨਾਰੇ ਅਬਾਦ ਹੈ। ਜਿਸਦੇ ਹੇਠੋਂ ਬਹੁਤ ਵਡੀ ਮਾਤ੍ਰਾ ਵਿਚ ਪਟਰੋਲ ਕਢਿਆ ਜਾਂਦਾ ਹੈ ਜਿਉਂ ਜਿਉਂ ਪਟਰੋਲ ਨਿਕਲ ਰਿਹਾ ਹੈ ਸ਼ਹਿਰ ਇਕ ਫੁਟ ਸਾਲ ਦੇ ਹਿਸਾਬ ਜ਼ਮੀਨ ਵਿਚ ਗਰਕਦਾ ਜਾ ਰਿਹਾ ਹੈ। ਜਿਸ ਤੋਂ ਡਰ ਹੈ ਕਿ ਏਹ ਕਿਸੇ ਦਿਨ ਸਮੁੰਦਰ ਵਿਚ ਹੀ ਨਾਂ ਗਰਕ ਜਾਵੇ। ਏਸ ਨੂੰ ਬਚੌਣ ਦੇ ਬੜੇ ਸਾਧਨ ਸੋਚੇ ਜਾ ਰਹੇ ਹਨ। ਤੇ ਸਮੁੰਦਰ ਪਾਸੇ ਦੀ ਦੀਵਾਰ ਨੂੰ ਵੀ ਉਚਿਆਂ ਕੀਤਾ ਜਾ ਰਿਹਾ ਹੈ। ਬਹੁਤ ਵਾਰ ਪੁਲ ਤੇ ਸੜਕਾਂ ਵੀ ਟੁਟੀਆਂ ਤੇ ਪਾਈਪ ਫ਼ਟ ਜਾਂਦੇ ਰਹੇ। ਅਜੇ ਵੀ ਏਹ ਸਿਲਸਲਾ ਜਾਰੀ ਹੈ। ਪਰ ਹੁਣ ਕਿਉਂਕਿ ਕਾਰਨ ਲਭਗਿਆ ਹੈ ਏਸ ਲਈ ਇਲਾਜ ਵੀ ਲਭ ਪਵੇਗਾ।

ਏਸ ਸ਼ਹਿਰ ਹੇਠਾਂ ਤੇਲ ਬਹੁਤ ਜ਼ਿਆਦਾ ਹੈ

ਜੋ ੨੦ ਹਜ਼ਾਰ ਫੁਟ ਜ਼ਮੀਨ ਤੋਂ ਨੀਵਾਂ ਹੈ। ਏਤਨੀ ਡੂੰਘਾਈ ਵਿਚ ਏਸ ਦਾ ਇੰਤਜਾਮ ਕਰਨਾਂ ਵੀ ਬਹੁਤ ਔਖਾ ਹੈ। ਇੰਤਜਾਮ ਇਕੋ ਹੈ ਕਿ ਜਿੰਨਾਂ ਤੇਲ ਨਿਕਲਦਾ ਹੈ ਏਨੀ ਹੀ ਕੋਈ ਹੋਰ ਚੀਜ਼ ਤੇਲ ਦੀ ਥਾਂ ਪੂਰੀ ਕਰਨ ਲਈ ਹੇਠਾਂ ਪੁਚਾਈ ਜਾਵੇ। ਓਹ ਚੀਜ਼ ਪਾਣੀ ਸੋਚਿਆ ਗਿਆ ਹੈ। ਪਰ ਪਾਣੀ ਨੂੰ ਓਸ ਤਹਿ-ਤੀਕ ਪੁਚਾਣ ਤੇ ਵੀ ਕਰੋੜਾਂ ਡਾਲਰ ਖਰਚ ਹੋਣਗੇ। ਕਿਉਂਕਿ ਸਮੁੰਦਰ ਦਾ ਪਾਣੀ ਨਵੇਂ ਨਲਕੇ ਲਾਕੇ ਜ਼ਮੀਨ ਵਿਚ ਹੇਠਾਂ ਸਿਟਿਆ ਜਾਵੇਗਾ ਜਿਸਦੀ ਰੋਜ਼ ਦੀ ਮਾਤ੍ਰਾ ੪੦ ਲੱਖ ਮਣ ਪਾਣੀ ਹੋਵੇਗੀ। ਤੇ ਏਹ ਪਾਣੀ ਲਗਾਤਾਰ ਤਿੰਨ ਸਾਲ ਜ਼ਮੀਨ ਵਿਚ ਸਿਟਿਆ ਜਾਵੇਗਾ। ਅਜੇਹਾ ਵਾਕਿਆ ਤੇਲ ਦੀਆਂ ਜਗਹਾਂ ਤੇ ਹੋਰ ਕਿਤੇ ਨਹੀ ਵਾਪਰਿਆ। ਕਹਿੰਦੇ ਨੇ ਏਥੇ ਜਿਹੜੇ ਤੇਲ ਦੇ ਚਸ਼ਮੇ ਨਿਕਲੇ ਹਨ ਕੋਈ ਪਥਰੀਲੀ ਚਟਾਨ ਅਜੇਹੀ ਨਹੀਂ ਜੋ ਛਤ ਦਾ ਕੰਮ ਦੇਵੇ। ਤੇੜ ਰੇਤ ਹੀ ਰੇਤ ਹੈ ਜੋ ਤੇਲ ਨਿਕਲਨ ਕਰਕੇ ਹੇਠਾਂ ਬੈਠਦੀ ਜਾ ਰਹੀ ਹੈ। ਤੇ ਨਾਲ ਹੀ ਸਾਰਾ ਸ਼ਹਿਰ ਹੌਲੀ ਹੌਲੀ ਨੀਚੇ ਧਸ ਰਿਹਾ ਹੈ।

## ਇਸਰਾਈਲ—

ਇਤਹਾਦੀ ਭਾਈਚਾਰੇ ਨੇ ਕਿਸੇ ਥਾਂ ਵੀ ਸ਼ਰਾਰਤ ਕਰਨ ਤੋਂ ਪਰਹੇਜ਼ ਨਹੀਂ ਕੀਤਾ। ਕੁਝ ਸਾਲ ਹੋਏ ਕਿ ਯਹੂਦੀਆਂ ਨੂੰ ਯੋਰਪ ਨੇ ਦੇਸ ਨਿਕਾਲਾ ਦੇ ਦਿਤਾ। ਅਮਰੀਕਾ ਦੀ ਮਿਹਰਬਾਨੀ ਨਾਲ ਅਰਬ ਮੁਲਕਾਂ ਦੇ ਵਿਚਾਲੇ ਇਹਨਾਂ ਨੂੰ ਅਬਾਦ ਕਰਕੇ ਇਕ ਇਸਰਾਈਲਨਾਂ ਦੇ ਨਵੇਂ ਦੇਸ਼ ਨੂੰ ਜਨਮ ਦੇ ਦਿਤਾ। ਯਹੂਦੀ ਤਾਂ ਏਥੇ ਪਹਿਲਾਂ ਵੀ ਅਬਾਦ ਸਨ। ਪਰ ਉਦੋਂ ਓਹ ਅਰਬਾਂ ਵਿਚ ਹੀ ਰਲੇ ਮਿਲੇ ਸਨ। ਪਰ ਪਾਕਿਸਤਾਨ ਦੀ ਤਰਾਂ ਅਰਬਾਂ ਦੇ ਸਿਰ ਏਸ ਨਵੀਂ ਸ਼ਰਾਰਤ ਨੇ ਇਕ ਅੰਕਸ ਕਾਇਮ ਕਰ ਦਿਤਾ। ਅਰਬ ਮੁਲਕਾਂ ਨੇ ਓਸੇ ਵੇਲੇ ਰੌਲਾ ਪੌਣਾਂ ਸ਼ੁਰੂ ਕਰ ਦਿਤਾ ਕਿ ਅਸੀ ਏਸ ਨਵੇਂ ਮੁਲਕ ਨੂੰ ਬਰਦਾਸ਼ਤ ਨਹੀ ਕਰਾਂਗੇ। ਤੇ ਕਈ ਅਰਬ ਮੁਲਕਾਂ ਨੇ ਏਸ ਦੀ ਹੋਂਦ ਨੂੰ ਅਜੇ ਕਬੂਲ ਨਹੀ ਕੀਤਾ। ਅਰਬ ਤੇ ਯਹੂਦੀ ਉਦੋਂ ਤੋਂ ਹੀ ਏਥੇ ਲੜਦੇ ਆ ਰਹੇ ਹਨ। ਏਹ ਜੰਗ ਕਦੇ ਤੇਜ਼ ਹੋ ਜਾਂਦੀ ਹੈ ਤੇ ਕਦੇ ਮਧਮ। ਯਹੂਦੀ ਵੀ ਪਾਕਸਤਾਨ ਦੀ ਤਰਾਂ ਭੂਏ ਹੋਏ ਹਮੇਸ਼ਾਂ ਕੋਈ ਸ਼ਰਾਰਤ ਛੇੜੀ ਹੀ ਰਖਦੇ ਹਨ। ਅਤੇ ਜਦੋਂ ਕਿਤੇ ਉਤਲੇ ਹਾਕਮਾਂ ਦਾ ਇਸ਼ਾਰਾ ਮਿਲ ਜਾਏ ਫੇਰ ਤਾਂ ਏਹਨਾਂ ਟਲਨਾਂ ਹੀ ਕੀ ਹੈ।

ਭਾਰਤ ਦੇ ਪਾਰਸੀਆਂ, ਮਾਰਵਾੜੀ ਤੇ ਗੁਜ-ਰਾਤੀ ਸੇਠਾਂ ਵਾਂਗ ਏਹ ਵਪਾਰ ਵਿਚ ਬੜੇ ਵਧੇ ਹੋਏ ਤੇ ਧਨੀ ਆਦਮੀ ਹਨ। ਏਹ ਨਸਲ ਕਈ ਪੀਹੜੀਆਂ ਤੋਂ ਹੀ ਅਮੀਰ ਚਲੀ ਆ ਰਹੀ ਹੈ ਜਿਸ ਕਰਕੇ ਰੁਪੈ ਦੀ ਇਹਨਾਂ ਨੂੰ ਘਾਟ ਨਹੀਂ। ਗਿਣਤੀ ਥੋੜੀ ਹੋਣ ਤੇ ਵੀ ਕਈ ਅਰਬ ਦੇਸਾਂ ਨਾਲੋਂ ਹਥਿਆਰਾਂ ਵਿਚ ਤਕੜੇ ਹਨ। ਹਥਿਆਰ ਏਹ ਬਰਤਾਨੀਆਂ ਤੇ ਅਮਰੀਕਾ ਤੋਂ ਖ੍ਰੀਦਦੇ ਹਨ। ਪਿਛੇ ਜਿਹੇ ਜਦੋਂ ਮਿਸਰ ਨੇ ਨਹਿਰ ਬੰਦ ਕੀਤੀ ਤਾਂ ਅੰਗ੍ਰੇਜ਼ਾਂ ਇਸਰਾਈਲ ਨੂੰ ਚਕਕੇ ਮਿਸਰ ਨਾਲ ਲੜਾ ਦਿਤਾ। ਤੇ ਮਧਿਹਸਤ ਦੇ ਤੌਰ ਤੇ ਆਪ ਚਲੇ ਗਏ ਕਿ ਅਸੀਂ ਸੁਏਜ਼ ਦੀ ਰਖਿਆ ਕਰਨ ਆਏ ਹਾਂ। ਪਰ ਓਥੋਂ ਤਾਂ ਜਿਵੇਂ ਕੰਨ ਝਾੜਕੇ ਏਹ ਨਿਕਲੇ ਤੁਹਾਨੂੰ ਪਤਾ ਹੀ ਹੈ। ਹੁਣ ਫੇਰ ਯਹੂਦੀ ਆਪਣੇ ਗੁਆਂਢੀ ਮੁਲਕਾਂ ਦੀਆਂ ਸਰਹੱਦਾਂ ਤੇ ਛੇੜ ਛਾੜ ਬ਼ਾਕਾਇਦਾ ਚਾਲੂ ਰਖ ਰਹੇ ਹਨ। ਤੇ ਇਕੋ ਵਕਤ ਕਈ ਮੁਲਕਾਂ ਨਾਲ ਟੱਕਰ ਲਾ ਰਖੀ ਹੈ। ਜਾਰਡਨ ਸੀਰੀਆ ਦੀਆਂ ਸਰਹੱਦਾਂ ਤੇ ਹੁਣ ਝੜੱਪਾਂ ਹੋ ਰਹੀਆਂ ਹਨ। ਪਰ ਅਜੇਹਾ ਗੁਆਂਢ ਬਹੁਤੀ ਦੇਰ ਨਿਭੇਗਾ ਨਹੀਂ। ਇਸਰਾਈਲ ਨੂੰ ਜਦੋਂ ਕਦੋਂ ਅਰਬਾਂ ਨਾਲ ਬਣੌਣੀ ਹੀ ਪਵੇਗੀ। ਪਰ ਜੇ ਏਹ ਕੰਮ ਇਵੇਂ ਹੀ ਚਲਦਾ ਰਿਹਾ ਤਾਂ ਇਕ ਇਕ ਹੀ ਹੁੰਦਾ ਹੈ ਆਖਰ ਬਹੁ ਗਿਣਤੀ ਨੇ ਮਜ਼ਬੂਤ ਹੋਣਾਂ ਹੈ। ਉਸ ਵੇਲੇ ਯਹੂਦੀਆਂ ਨੂੰ ਮੂੰਹ ਦੀ ਖਾਣੀ ਪਵੇਗੀ। ਤੇ ਨਤੀਜਾ ਪਤਾ ਨਹੀਂ

ਕੇਸਾ ਨਿਕਲੇ।

## ਸਾਡਾ ਗੁਆਂਢੀ ਪਾਕਿਸਤਾਨ

ਪਾਕਸਤਾਨ ਅਜ ਅੰਦਰੋਂ ਬਿਲਕੁਲ ਖੋਖਲਾ ਹੋ ਚੁਕਾ ਹੈ। ਉਥੇ ਕੋਈ ਉਸਾਰੀ ਦੀ ਸਕੀਮ ਨਹੀਂ ਤੇ ਨਾਂ ਹੀ ਲੋਕਾਂ ਅੰਦਰ ਤੇ ਓਥੋਂ ਦੀ ਸਰਕਾਰ ਵਿਚ ਆਪਣੇ ਅਮਨ ਤੇ ਵਿਸ਼ਵਾਸ ਰਹਿ ਗਿਆ ਹੈ। ਬਾਹਰੋਂ ਔਂਦਾ ਹੈ ਤੇ ਛਕ ਛਡਦੇ ਹਨ ਜੋ ਸਾਮਾਨੇ ਜੰਗ ਮਿਲਦਾ ਹੈ ਉਸ ਨਾਲ ਹਿੰਦੁਸਤਾਨ ਨੂੰ ਧਮਕਾ ਲੈਂਦੇ ਹਨ। ਪਰ ਨਾਂ ਤਾਂ ਓਹਨਾਂ ਕੋਲ ਪੂਰੀ ਖੁਰਾਕ ਹੀ ਹੈ ਤੇ ਨਾਂ ਕੋਈ ਕਾਰੋਬਾਰ ਤੇ ਕਲ ਕਾਰਖਾਨੇ। ਨਵੀਆਂ ਸਕੀਮਾਂ ਵੀ ਕਦੇ ਕਦੇ ਸੁਣਨ ਵਿਚ ਔਂਦੀਆਂ ਹਨ ਜੋ ਸਭ ਬੜੀਆਂ ਛੋਟੀਆਂ ਹਨ। ਤੇ ਓਹ ਵੀ ਸ਼ਾਇਦ ਭਾਰਤ ਦੀਆਂ ਪੰਜ ਸਾਲਾ ਸਕੀਮਾਂ ਨੂੰ ਵੇਖਕੇ ਹੀ ਲੋਕਾਂ ਨੂੰ ਠੰਢੇ ਕਰਨ ਲਈ ਬਣਾਈਆਂ ਗਈਆਂ ਹੋਣ। ਪਰ ਅਧਿਆਰੇ ਤੇ ਲੈ-ਲੈ ਕੇ ਕੋਈ ਮੁਲਕ ਕਿੰਨਾਂ ਚਿਰ ਬਚ ਸਕਦਾ ਹੈ। ਜਿਵੇਂ ਕਹਿੰਦੇ ਨੇ ਕਿ ਦੇਰ ਦਾ ਬੀਮਾਰ ਮਨਖ ਆਪਦੀ ਬੀਮਾਰੀ ਦੇ ਆਸਰੇ ਹੀ ਤੁਰ ਫਿਰ ਸਕਦਾ ਹੈ ਤੇ ਜਦੋਂ ਬੀਮਾਰੀ ਦਾ ਖੁਮਾਰ ਉਤਰ ਜਾਵੇ ਨਿਢਾਲ ਹੋਕੇ ਮੰਜੇ ਤੇ ਜਾ ਡਿਗਦਾ ਹੈ। ਏਸੇਤਰਾਂ ਪਾਕਸਤਾਨ ਵੀ ਜੰਗ ਦੇ ਖੁਮਾਰ ਵਿਚ ਹੀ ਜਿਊਂ ਰਿਹਾ ਹੈ। ਲੋਕ ਰੋਟੀਆਂ ਮੰਗਦੇ ਹਨ ਤਾਂ ਹਕੂਮਤ ਕਹਿੰਦੀ ਹੈ ਠਹਿਰੋ ਕਸ਼ਮੀਰ ਵਿਚ ਹੁਣੇ ਜੰਗ ਸ਼ੁਰੂ ਹੋਣ ਵਾਲੀ ਹੈ। ਲੋਕ ਚੁਪ ਕਰ ਜਾਂਦੇ ਹਨ ਕਿ ਸ਼ਾਇਦ ਬਖਸ਼ੀ ਗੁਲਾਮ ਮੁਹੰਮਦ ਨੇ ਕਸ਼ਮੀਰ ਵਿਚ ਏਹਨਾਂ ਲਈ ਤੰਦੂਰ ਲਾਏ ਹਨ, ਜਿਥੋਂ ਆਕੇ ਓਹ ਪਕੀਆਂ ਪਕਾਈਆਂ ਰੋਟੀਆਂ ਦਬਾਦਬ ਚੁਕ ਲੈਣਗੇ।

ਅਜੇਹੀਆਂ ਹੇਰਾ ਫੇਰੀਆਂ ਨਾਲ ਬਹੁਤੇ ਦਿਨ ਨਹੀਂ ਨਿਕਲਨ ਲਗੇ। ਰਸਤੇ ਹੁਣ ਦੋ ਹੀ ਹੋਨ ਪਾਕਿਸਤਾਨ ਦੀ ਨਜਾਤ ਦੇ। ਇਕ ਜੰਗ ਤੇ ਦੂਸਰਾ ਸਹੀ ਰਾਹ ਤੇ ਆ ਜਾਣਾਂ। ਜੰਗ ਤਾਂ ਪਾਕਿਸਤਾਨ ਓਨਾਂ ਚਿਰ ਨਹੀਂ ਲੜ ਸਕਦਾ ਜਿੰਨਾਂ ਚਿਰ, ਪਿਛੋਂ ਅਮ੍ਰੀਕਾ ਤੇ ਅੰਗ੍ਰੇਜ਼ਾਂ ਦੀ ਫੁਲ ਇਮਦਾਦ ਨਹੀਂ ਮਿਲਦੀ। ਕਿਉਂਕਿ ਪਾਕਿਸਤਾਨ ਕੋਲ ਕੁਝ ਵੀ ਆਪਣਾਂ ਨਹੀਂ। ਤੇ ਉਧਾਰ ਨਾਲ ਨਾਲ ਏਡੇ ਵਡੇ ਕੰਮ ਸਿਰੇ ਨਹੀ ਚੜ ਸਕਦੇ। ਬਾਕੀ ਜਦੋਂ ਆਦਮੀ ਪੂਰੀ ਤਰਾਂ ਫੁਲ ਜਾਏ ਉਸ ਵੇਲੇ ਬਾਹਰਲੀ ਇਮਦਾਦ ਵੀ ਘਟ ਜਾਂਦੀ ਹੈ ਤੇ ਖਾਸ ਜ਼ੋਰ ਤੇ ਜਦੋਂ ਹਾਰ ਹੁੰਦੀ ਹੋਵੇ ਫੇਰ ਅਗਲੇ ਨੂੰ ਸਾਰਾ ਰੁਪੈਆ ਡੁਬਦਾ ਸੋਚਕੇ ਹੋਸ਼ ਵੀ ਆ ਜਾਂਦੀ ਤੇ ਏਸਤਰਾਂ ਫਸਿਆ ਮੁਲਕ ਇਕਲਾ ਹੀ ਰਹਿ ਜਾਂਦਾ ਹੈ। ਚੀਨ ਦੀ ਮਿਸਾਲ ਅਜੇ ਅਸਲੋਂ ਨੇੜੇ ਦੀ ਹੈ ਤੇ ਸਾਰੀ ਦੁਨੀਆਂ ਦੇ ਸਾਹਮਣੇ ਹੈ। ਚਿਆਂਗ ਕਾਈ ਸ਼ੇਕ ਦੀ ਕਮਿਊਨਿਸਟਾਂ ਦੇ ਖਿਲਾਫ ਅਮ੍ਰੀਕਾ ਨੇ ਰਜਕੇ ਮਦਦ ਕੀਤੀ। ਫੌਜਾਂ ਤੋਂ ਬਿਨਾਂ ਜੋ ਕੁਝ ਵੀ ਓਹ ਦੇ ਸਕਦਾ ਸੀ ਦਿਤਾ। ਪਰ ਚੀਨੀ ਦੇਸ਼ ਭਗਤਾਂ ਨੇ ਸਭ ਕੁਝ ਉਹਨਾਂ ਦਾ ਸੁਆਹ ਕਰਕੇ ਖੁਡੇ ਲੈਨ ਲਾ ਦਿਤਾ। ਅਜ ਚਿਆਂਗ ਪੰਜੇ ਜਿੰਨੇ ਟਾਪੂ ਫਾਰਮੋਜ਼ ਵਿਚ ਪਨਾਹ ਲਈ ਬੈਠਾ ਹੈ! ਜਿਥੇ ਹਕੂਮਤ ਅਮਲ ਅਰਥਾਂ ਵਿਚ ਅਮਰੀਕਾ ਦੀ ਹੈ। ਅਮ੍ਰੀਕਾ ਦਾ ਹੀ ਜੰਗੀ ਬੇੜਾ ਹੈ ਤੇ ਅਮ੍ਰੀਕਨ ਹੀ ਫੌਜਾਂ ਹੋਨ।

ਦੂਸਰਾ ਰਾਹ ਹੈ ਨੇਕ ਨੀਯਤੀ ਦਾ ਲੋਕ ਹੁਣ ਆਪਣਾਂ ਆਪ ਜਾਨਣ ਲਗ ਗਏ ਹਨ। ਪੂਰਬੀ ਪਾਕਿਸਤਾਨ ਦੇ ਲੋਕਾਂ ਨੇ ਮੰਗ ਕੀਤੀ ਹੈ ਕਿ ਸਾਨੂੰ ਆਪਣੀ ਅਡ ਹਕੂਮਤ ਚਲੌਣ ਦੇ ਅਧਿਕਾਰ ਮਿਲਨੇ ਚਾਹੀਦੇ ਹਨ। ਸਿਰਫ ਡੀਫੈਂਸ ਤੇ ਪ੍ਰਦੇਸੀ ਪਾਲਸੀ ਸੈਂਟਰ ਕੋਲ ਹੋਵੇ। ਬਾਕੀ ਅਸੀਂ ਜਾਣੀਏ ਤੇ ਬੜੇ ਬੰਗਾਲੀ ਲੋਕ! ਆਮ ਪਾਕਿਸਤਾਨੀ ਜੰਗ ਦੀ ਅਵਾਈਆਂ ਤੋਂ ਤੰਗ ਆਏ ਬੈਠੇ ਹਨ। ਤੇ ਜਦੋਂ ਕੋਈ ਪਾਰਟੀ ਭੂਏ ਹੋਈ ਜੰਗੀ ਨਾਹਰੇ ਲੌਣ ਲਗਦੀ ਹੈ, ਉਹਨਾਂ ਦੇ ਆਪਣੇ ਆਦਮੀ ਹੀ ਭੈ ਭੀਤ ਹੋਕੇ ਭਜਣ ਨਸਣ ਲਗ ਪੈਂਦੇ ਹਨ।

ਬਾਹਰਲੇ ਮੁਲਕਾਂ ਨਾਲ, ਸਿਵਾਏ ਇਤਹ ਦੀਆ ਦੇ, ਪਾਕਿਸਤਾਨ ਦੇ ਤਅਲਕਾਤ ਚੰਗੇ

ਨਹੀਂ ਰਹਿ ਰਹ । ਮੁਸਲਮਾਨ ਮੁਲਕ ਵੀ ਪਾਕਿਸਤਾਨ ਤੇ ਨਰਾਜ਼ ਹਨ । ਕਿਉਂਕਿ ਓਹ ਸਮਝਦੇ ਹਨ ਕਿ ਏਹ ਸਾਡੇ ਦੁਸ਼ਮਣਾਂ ਦਾ ਸਾਥ ਦੇ ਰਿਹਾ ਹੈ। ਅੰਦਰ ਦੇ ਨਰਾਜ ਹਨ ਕਿ ਏਸ ਹਕੂਮਤ ਨੇ ਸਾਨੂੰ ਭੁਖਿਆਂ ਨੰਗਿਆਂ ਕਰ ਦਿਤਾ ਹੈ। ਹਕੂਮਤ ਬਚੀ ਸਿਰਫ ਏਸੇ ਕਰਕੇ ਆ ਰਹੀ ਹੈ ਕਿ ਪਾਕਿਸਤਾਨ ਵਿਚ ਨਵੀਆਂ ਚੋਣਾਂ ਨਹੀ ਕਰਾਈਆਂ ਗਈਆਂ ਅਜੇ ਤਕ ਓਦੋਂ ਅੰਗ੍ਰੇਜ਼ਾਂ ਵੇਲੇ ਦੇ ਆਦਮੀ ਹੀ ਬਾਕਾਇਦਾ ਕਾਬਜ ਤੁਰੇ ਆ ਰਹੇ ਹਨ । ਚੋਣਾਂ ਦਾ ਰੌਲਾ ਓਥੇ ਹੋ ਰਿਹਾ ਹੈ । ਤੇ ਸਰਕਾਰ ਵਾਹਦਾ ਵੀ ਕਰ ਰਹੀ ਹੈ ਛੇਤੀ ਚੋਣਾਂ ਕਰੌਣ ਦਾ। ਪਰ ਵਾਹਦਿਆਂ ਵਿਚ ਵੀ ਕੁਝ ਸਮਾਂ ਤਾਂ ਗੁਆਵੇਗੀ ਹੀ। ਪਰ ਚੋਣਾਂ ਹੋਣ ਪਿਛੋਂ ਜਰੂਰ ਦੇਸ ਅਵਸਥਾ ਵਿਚ ਕੁਝ ਸੁਧਾਰ ਹੋਵੇਗਾ।

ਪੂਰੀਤਰਾਂ ਜੇ ਪਾਕਿਸਤਾਨ ਦਾ ਮੁਤਾਲਿਆ ਕੀਤਾ ਜਾਵੇ ਤਾਂ ਉਸ ਨੇ ਅਪਣੇ ਲੋਕਾਂ ਨੂੰ ਜੰਗ ਤੋਂ ਬਿਨਾਂ ਹੋਰ ਰਾਹ ਵਿਖਾਇਆ ਹੀ ਕੋਈ ਨਹੀਂ। ਤੇ ਹਰ ਮਸਲੇ ਦਾ ਇਲਾਜ ਓਹਨਾਂ ਨੂੰ ਜੰਗ ਵਿਚੋਂ ਹੀ ਲਭਦਾ ਹੈ । ਅਜੇਹੀ ਪੁਜ਼ੀਸ਼ਨ ਵਿਚ ਯਕੀਨੀ ਹੈ ਕਿ ਪਾਕਿਸਤਾਨ ਇਕ ਵਾਰ ਤਾਂ ਹਥਿਆਰ ਚੁਕੇਗਾ ਹੀ ! ਫੇਰ ਭਾਵੇਂ ਅੰਗ੍ਰੇਜ਼ਾਂ ਵਾਂਗ ਮੂੰਹ ਦੀ ਖਾਕੇ ਪਿਛੇ ਹਟਨਾਂ ਹੀ ਪਵੇ।

# ਰੂਸ ਵਿਚ ਮੋਇਆਂ ਨੂੰ ਮੁੜ ਜਿਵਾਣ ਦੇ ਤਜਰਬੇ

ਕੀਵ:—ਪ੍ਰੋ: ਵਸੇਵੋਲੋਦ ਯਾਂਕੋਵਸਕੀ ਦੀ ਅਗਵਾਈ ਹੇਠ ਯੁਕਰੀਨੀ ਵਿਗਿਆਨੀਆਂ ਦੀ ਇਕ ਟੋਲੀ ਡਾਕਟਰੀ ਦੇ ਨੁਕਤੇ ਤੋਂ ਮੋਏ ਪਏ ਹੋਣ ਦੀ ਹਾਲਤ ਵਾਲੇ ਸਰੀਰਾਂ ਨੂੰ ਫੇਰ ਜਿਵਾਣ ਦੇ ਮਸਲੇ ਤੇ ਕੰਮ ਕਰ ਰਹੀ ਹੈ।

ਪ੍ਰੋ: ਯਾਂਕੋਵਸਕੀ ਨੇ ਕਿਹਾ ਕਿ ਪਿਛੇ ਜਹੇ ਤਕ ਇਹ ਵਿਸ਼ਵਾਸ ਕੀਤਾ ਜਾਂਦਾ ਸੀ ਕਿ ਮੁੜ—ਜਿਵਾਇਆ ਤਾਂ ਹੀ ਜਾ ਸਕਦਾ ਹੈ, ਜੇ ਡਾਕਟਰੀ ਨੁਕਤੇ ਤੋਂ ਮੌਤ ਦੀ ਹਾਲਤ ਨੂੰ ੪—੬ ਮਿੰਟ ਹੀ ਹੋਏ ਹੋਣ ਅਸੀਂ ਸਾਬਤ ਕਰ ਦਿਤਾ ਹੈ ਕਿ ਹੱਦ ਏਥੇ ਨਹੀਂ ਬੰਨ੍ਹੀ ਜਾ ਸਕਦੀ । ਸਾਡੇ ਇਨਸਟੀਚਿਊਟ ਦਾ ਅਮਲ ਲਹੂ ਦੇ ਮਸਨੂਹੀ ਗੇੜ ਦਾ ਢੰਗ ਵਰਤ ਕੇ ਇਕ ਜਨੌਰ ਨੂੰ ਮੁੜ—ਜਿਵਾਣ ਵਿਚ ਸਫਲ ਹੋ ਗਿਆ ਡਾਕਟਰੀ ਨੁਕਤੇ ਤੋਂ ਉਹਦੀ ਮੌਤ ਦੀ ਹਾਲਤ ਨੂੰ ਪੰਦ੍ਰਾ ਮਿੰਟ ਹੋ ਗਏ ਹੋਏ ਸਨ। ਖਾਸ ਗਲ ਇਹ ਹੈ ਕਿ ਦਮਾਗ ਦੇ ਸਾਰੇ ਹੀ ਕੰਮ ਪੂਰੀ ਤਰਾਂ ਬਹਾਲ ਕਰ ਦਿਤੇ ਗਏ ਪਿਛੇ ਜਹੇ ਇਨਸਟੀਚਿਊਟ ਨੇ ਮੁੜ—ਜਿਵਾਏ ਜਾਣ ਵਾਲੇ ਸਰੀਰ ਨੂੰ ਮੁਢਲੇ ਤੌਰ ਤੇ ਠੰਡਾ ਕਰਨ (ਹਾਇਪੋਥਰਮੀ) ਦਾ ਢੰਗ ਵਰਤਿਆ ਇਸ ਨਾਲ ਅਜਿਹੇ ਕੁਤਿਆਂ ਨੂੰ ਮੁੜ—ਜਿਵਾਣਾ ਸੰਭਵ ਹੋ ਗਿਆ, ਜਿਨ੍ਹਾਂ ਦੇ ਲਹੂ ਦੇ ਗੇੜ ਨੂੰ ਬੰਦ ਹੋਇਆਂ ਪੈਂਤੀ ਚਾਲ੍ਹੀ ਮਿੰਟ ਹੋ ਗਏ ਹੋਏ ਸਨ। ਬਿੱਲੀ ਤੇ ਕੀਤੇ ਗਏ ਇਕ ਤਜਰਬੇ ਤੋਂ ਹੋਰ ਵੀ ਸ਼ਾਨਦਾਰ ਨਤੀਜੇ ਨਿਕਲੇ। ਉਹਨੂੰ ਮਰਨ ਤੋਂ ਇਕ ਘੰਟਾ ਪਿਛੋਂ ਮੁੜ-ਜਿਵਾਇਆ ਗਿਆ ਤੇ ਹੁਣ ਉਹ ਠੀਕ ਠਾਕ ਹੈ। ਲੈਬਾਰਟਰੀ ਨੂੰ ਪਿਛੇ ਜਹੇ ਸੋਵੀਅਤ ਸਾਖਤ ਦੇ ਨਵੇਂ ਜੰਤਰ ਪੁੱਜੇ ਹਨ ਤੇ ਇਹਨਾਂ ਸਦਕਾ ਉਹ ਮੁੜ- ਜਿਵਾਣ ਦੇ ਹੋਰਵੀ ਸਫਲ ਤਜਰਬੇ ਕਰਨ ਜੋਗੀ ਹੋ ਗਈ ਹੈ।

## ਭੁਲ ਦੀ ਸੋਧ

ਕਵਿਤਾ 'ਜੀਆ ਦਾਨ' ਦੇ ਹੈਡਿੰਗ ਹੇਠ ੧੧ ਸਫੇ ਤੇ ਜੋ ਛਪੀ ਹੈ ਓਹ ਸਰਦਾਰ ਕੁਲਜੀਤ ਸਿੰਘ ਜੀ 'ਜੀਤ' ਅਫਰੀਕਾ ਦੀ ਹੈ ਸਾਡੇ ਪਾਸੋਂ ਜੀਤ ਜੀ ਦਾ ਨਾਮ ਛਪਣ ਤੋਂ ਰਹਿ ਗਿਆ ਹੈ।

# ਬੁਝਾਰਤਾਂ

[ਕਾਕਾ ਹਰਵਿੰਦ੍ਰ ਸਿੰਘ ਰਾਮਪੁਰ

੧. ਚੂਨੇ ਦੀ ਮਸੀਤ, ਨਾਂ ਕੋਈ ਬਾਰੀ ਨਾਂ ਕੋਈ ਭੀਤ।

੨. ਸੁਕਾ ਝੀਂਗਰ ਆਂਡੇ ਦੇਵੇ।

੩. ਮਿਟੀ ਦਾ ਘੋੜਾ ਲੋਹੇ ਦੀ ਕਾਠੀ।
ਉਤੇ ਬੈਠਾ ਗੁਦਗੁਦੀਆ ਜਾਕੀ।

੪. ਉਤੇ ਵਾਲ ਤੇ ਵਿਚ ਦੀਵਾਰ।
ਜਗਨ ਨਾਥ ਬੈਠਾ ਪੈਰ ਪਸਾਰ।

੫. ਰੜੇ ਮੈਦਾਨ ਵਿਚ ਪਈ ਕੁਰਸੀ।
ਚਕੀ ਨਾਂ ਜਾਏ ਚਕਾਈਂ ਮੁਨਸ਼ੀ।

੬. ਭਾਈਦੇ ਦੇ ਕੰਨ ਵਿਚ ਭਾਬੋ ਵੜ ਗਈ।

੭. ਹਰਾ ਘਾ ਵਰਗਾ, ਕਾਲਾ ਕਾਂ ਵਰਗਾ।
ਮੂੰਹ ਖੋਤੇ ਵਰਗਾ। ਖਾਓ ਖੋਪੇ ਵਰਗਾ।

੮. ਭਾਈ ਜੀ ਨੇ ਤੋਤਾ ਲਿਆਂਦਾ, ਨਾਂ ਕੁਛ ਪੀਂਦਾ ਨਾਂ ਕੁਛ ਖਾਂਦਾ।
ਜਦੋਂ ਮਰੋੜੇ ਉਸਦੇ ਕਾਨ। ਬੋਲੇ ਓਹ ਜਿਵੇਂ ਇਨਸਾਨ।

੯. ਇਕ ਮੋਰ ਐਸਾ, ਉਸਦੇ ਪੈਰ ਪੈਰ ਤੇ ਪੈਸਾ।
ਉਸਦੀ ਚੋਟੀ ਉਤੇ ਫੁਲ। ਲਗੇ ਲੱਖ ਰੁਪਈਆ ਮੁਲ।

੧੦. ਕਚ ਦੀ ਕੋਠੜੀ ਕਚਨਾਰ ਦੀਆਂ ਗਲੀਆਂ।
ਸ਼ਰਬਤ ਦੀਆਂ ਘੁਟਾਂ ਤੇ ਮਿਸ਼ਰੀ ਦੀਆਂ ਡਲੀਆਂ।

੧੧. ਮੋਢੇ ਤੇ ਸਲਾਰੀ। ਕਦੇ ਹੌਲੀ ਕਦੇ ਭਾਰੀ।

੧੨. ਧੁਪੇ ਜੀਵੇ ਛਾਂਵੇਂ ਮਰੇ।

੧੩. ਦੋ ਕਬੂਤਰ ਐਸੇ ਵੈਸੇ ਰੰਗ ਉਨਾਂ ਦੇ ਕਾਲੇ।
ਚਾਲ ਉਨਾਂ ਦੀ ਅਚਕੀ ਮਚਕੀ, ਸਭ ਕੋਈ ਉਨਾਂ ਨੂੰ ਭਾਲੇ।

੧੪. ਇਕ ਬਾਤ ਕਰਤਾਰ ਨੇ ਪਾਈ, ਸੁਣ ਜਾਈਂ ਭਾਈ ਵੀਰਾ।
ਡਾਹਣੀ ਉਤੇ ਹੀਰਾ ਚਮਕੇ ਵਿਚੋਂ ਨਿਕਲੇ ਜੀਰਾ।

੧੫. ਤੋਲਾ ਆਟਾ ਖਾਕੇ ਭੇੜਾ ਕੱਟੇ ਵਾਂਗ ਅਰੜਾਵੇ।

੧. ਆਂਡਾ, ੨. ਚਰਖਾ, ੩. ਚੁਲਾ ਤਵਾ ਤੇ ਰੋਟੀ, ੪. ਖੋਪਾ, ੫. ਚੌਲੂ ਤੇ ਤੋਲਾ, ੬. ਕੁੰਜੀ ਜਿੰਦਾ, ੭. ਤਿਲ ਦਾ ਬੂਟਾ ਤੇ ਤਿਲ, ੮. ਰੇਡੀਓ, ੯. ਰੇਲ ਗਡੀ, ੧੦. ਤਰਬੂਜ਼, ੧੧. ਮਸ਼ਕ, ੧੨. ਮੁੜ੍ਹਕਾ, ੧੩. ਅਖਾਂ, ੧੪. ਪੋਸਤ., ੧੫. ਧਾਮਾਂ।

# ਪੰਥਕ -ਡਾਕ

**ਅੰਮ੍ਰਿਤਸਰ** ਸੰਤ ਬੂੜ ਸਿੰਘ ਜੀ ਮਹਿਦੀ ਪੁਰ ਦੀ ਪ੍ਰੇਰਨਾਂ ਨਾਲ ਸ: ਬਚਨ ਸਿੰਘ ਜੀ ਠੇਕੇਦਾਰ ਨੇ ੩ ਵਸਾਖ ਨੂੰ ਗੁਰੀਰਾਜ ਸੰਤ ਪ੍ਰੀਤਮ ਸਿੰਘ ਜੀ ਚੇਲੇਕੇ, ਸੰਤ ਫਤੇ ਸਿੰਘ ਜੀ ਮਾਂਗਾ ਤੇ ਪੰਡਤ ਗੋਪਾਲ ਸਿੰਘ ਜੀ ਦੇ ਚਰਨ ਪਵਾਏ। ਤੇ ਆਪਣੇ ਪੁਤਰ ਦੀ ਖ਼ੁਸ਼ੀ ਵਿਚ ਲੰਗਰ ਕੀਤਾ। ੧੧) ਰੁਪੈ ਲੰਗਰ ਭੇਟਾ ਸ੍ਰੀ ਭੈਣੀ ਸਾਹਿਬ ਨੂੰ ਗੁਰੂ ਕੀਆਂ ਖੁਸ਼ੀਆਂ। ਚੰਨਣ ਸਿੰਘ

**ਸ਼ਿਮਲਾ** ਸਾਧ ਸੰਗਤ ਸ਼ਿਮਲਾ ਨੇ ੧੭ ਜਨਵਰੀ ਨੂੰ ਕੋਠੀ ਵਿਗਾਸਕ ਵਿਚ ਸ਼ਹੀਦੀ ਪੁਰਬ ਮਨਾਇਆ ੨) ਰੁਪੈ ਸਤਿਜੁਗ ਨੂੰ ਸਹੈਤਾ ਮਿਲੀ। ਧੰਨਵਾਦ

੫ ਫਰਵਰੀ ਨੂੰ ਸ: ਬੇਅੰਤ ਸਿੰਘ ਜੀ ਦੀ ਕੋਠੀ ਸ਼ਿਮਲੇ ਦੀ ਸੰਗਤ ਨੇ ਬਸੰਤ ਪੁਰਬ ਬੜੀ ਧੂਮ ਧਾਮ ਨਾਲ ਮਨਾਇਆ। ਸਾਰੀ ਸੇਵਾ ਲੰਗਰ ਦੀ ਠੇਕੇਦਾਰ ਜੀ ਵਲੋਂ ਹੋਈ। ਸੇਵਾ ਵਿਚ ਸ਼ਿਮਲੇ ਦੇ ਹੋਰ ਸਜਨਾਂ ਵੀ ਹਥ ਵਟਾਇਆ। ਸ਼ਬਦ ਕੀਰਤਨ ਦਾ ਤਾਂ ਕਹਿਣਾਂ ਹੀ ਕੀ ਹੈ। ਲੰਗਰ ਅਤੁਤ ਵਰਤਿਆ। ਧੰਨਵਾਦ।

ਤੀਰਥ ਸਿੰਘ

**ਜਮਨਾਂ ਨਗਰ** ਸ: ਮਹਿੰਦ੍ਰ ਸਿੰਘ ਸਪੁਤ੍ਰ ਸ: ਨਿਹਾਲ ਸਿੰਘ ਜੀ ਦਾ ਅਨੰਦ ਕਾਰਜ ਪੂਰੀ ਮਰਯਾਦਾ ਨਾਲ ਹੋਇਆ। ਸਾਰਾ ਦਿਨ ਕੀਰਤਨ ਤੇ ਦੇਗਾਂ ਦੇ ਗੱਫੇ ਵਰਤਦੇ ਰਹੇ। ਏਸ ਖੁਸ਼ੀ ਵਿਚ ਸ੍ਰਦਾਰ ਹੁਰਾਂ ਨੇ ੫) ਅਨੰਦ ਕਾਰਜ ਦੇ ਸ੍ਰੀ ਭੈਣੀ ਸਾਹਿਬ ਭੇਜੇ। ੨॥) ਲੰਗਰ ਦੇ ਹੋਰ ਤੇ ੧।) ਰੁਪੈ ਸਹੈਤਾ ਸਤਿਜੁਗ ਨੂੰ ਖੁਸ਼ੀਆਂ।

ਹਰਨਾਮ ਸਿੰਘ ਸੈਕਟਰੀ

ਸੰਤ ਸੇਵਾ ਸਿੰਘ ਜੀ ਜਥੇਦਾਰ ਨੇ ਰਾਈਏ, ਪਿੰਗੜ, ਮੰਡੀ ਗੁਲਾਬ੍ਹ, ਭਦੌੜ ਤੇ ਜੰਗੀਆਣੇ ਦੀਵਾਨ ਸਜਾਏ। ਜਿੰਨ੍ਹਾਂ ਵਿਚ ੧੩੩ ਸਰੀਰਾਂ ਭਜਨ ਪੁਛਿਆ, ਤੇ ੪੪ ਨੇ ਅੰਮ੍ਰਿਤ ਛਕਿਆ। ਸ਼ਾਬਾਸ਼ ਜਥੇਦਾਰਾਂ ਨੂੰ ਅਜੇਹਾ ਹੀ ਹੋਣਾ ਚਾਹੀਦੇ।

**ਵਲਟੋਹਾ** ਸ: ਜੁਗਿੰਦ੍ਰ ਸਿੰਘ ਵਲੋਂ ੨॥) ਪੁਜ ਗਏ। ਤੇ ਸ: ਸੰਤਾ ਸਿੰਘ ਦੇ ੨) ਵੀ ਪੁਜ ਗਏ ਹਨ ਭਾਦ੍ਰੋ ਦੇ ਧੰਨਵਾਦ ਤੇ ਖੁਸ਼ੀਆਂ।

## ਮੇਲਾ ਵਡਤੀਰਥ ਹਰੀ ਪੁਰਾ

ਏਹ ਮੇਲਾ ਵੀ ਕਤਕ ਦੀ ਪੁੰਨਿਆ ਤਰਾਂ ਹੀਲਗਦਾ ਹੈ ਪਰ ਓਤਨਾ ਇਕਠ ਨਹੀ ਹੁੰਦਾ ਪਿਛੇਸਤਿਗੁਰੂ ਜੀ ਦੀ ਹਜ਼ੂਰੀ ਵਿਚ ਹੋਏ ਮੇਲੇ ਦੇ ਪ੍ਰਭਾਵ ਨਾਲ ਬਹੁਤ ਸੰਗਤ ਦਾ ਅਕਠ ਹੋਗਿਆ ਤੇ ੧੭-੧੮ ੧੯-ਚੇਤਰ ਤਿੰਨ ਦਿਨ ਮੇਲੇ ਆਏ ਪ੍ਰਚਾਰਕਾਂ ਨੇ ਸੰਗਤਾਂ ਨੂੰ ਨਿਹਾਲ ਕੀਤਾ।

ਛਨਿਚਰਵਾਰ ੯ ਬਜੇ ਸ਼ਾਮ ਨੂੰ ਹੀ ਦੀਵਾਨ ਅਰੰਭ ਹੋਗਿਆ ਸਾਰੀ ਰਾਤ ਸੰਤ ਨਿਰੰਜਣ ਸਿੰਘ ਜੀ ਕਕੜਾਂ ਵਾਲੇ ਤੇ ਕਵੀਸਰਾਂ ਨੇ ਰੰਗ ਬਨਾਇਆ ਰਾਤ ੨ ਬਜੇ ਤਕ ਕੋਈ ਸਜਨ ਨਾ ਹਿਲ ਸਕਿਆ।

ਐਤਵਾਰ ਸਵੇਰੇ ਆਸਾ ਦੀ ਵਾਰ ਮਗਰੋਂ ਸੰਤ ਫੌਜਾ ਸਿੰਘ ਭੰਬਿਆਂ ਵਾਲੇ ਕਵੀਸ਼ਰਾਂ ਸੰਤ ਨਰੰਜਨ ਸਿੰਘ ਹੋਰਾਂ ਕੀਰਤਨ ਦਵਾਰਾ ਸਤਿ ਗੁਰਾਂ ਦੇ ਮਿਸ਼ਨ ਦਾ ਪ੍ਰਚਾਰ ਕੀਤਾ।

ਦੋਪੈਹਰ ਤੋਂ ਮਗਰੋਂ ਦਾਰਾ ਸਿੰਘ ਦੀ ਕੁਸ਼ਤੀ ਕਰਕੇ ਕੋਈ ਦੀਵਾਨ ਨ ਲਾ ਸਕੇ ਅਗਲੇ ਦਿਨ ਸੰਮਤ ਦਾ ਦਿਨ ਕਰਕੇ ਸੰਗਤ ਕਾਫੀਸੀ। ਸਤਿਗੁਰਾਂ ਦਰਸ਼ਨ ਨਮਿਤ ਰਖੇ ਪਾਠ ਦਾ ਭੋਗ ਪਿਆ ਮੇਲੇ ਤੇ ਆਈਆਂ ਦੇਗਾਂ ਦਾ ਕੜ੍ਹਾ ਪ੍ਰਸਾਦ ਵਰਤਾਇਆ ਗਿਆ।

ਦਾਸ ਅਮਰੀਕ ਸਿੰਘ ਅਬੋਹਰ ਮੰਡੀ

## ਅਨੰਦ ਕਾਰਜ

ਵਸਾਖੀ ਦੇ ਪੁਰਬ ਤੇ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਮਿਃ ਸਾਹਿਬ ਸਿੰਘ ਦੇ ਲੜਕੇ ਸੇਵਾ ਸਿੰਘ ਹੰਸਪਾਲ ਦਾ ਅਨੰਦ ਕਾਰਜ ਬੀਬੀ ਜੋਗਿੰਦ੍ਰ ਕੌਰ ਗਿਆਨ ਸਿੰਘ ਵਟਾਲਾ ਦੀ ਲੜਕੀ ਨਾਲ ਹੋਇਆ। ਇਸ ਖੁਸ਼ੀ ਵਿਚ ਮਿਃ ਸਾਹਿਬ ਸਿੰਘ ਜੀ ੨॥) ਸਤਿਜੁਗ ਨੂੰ ਦੇਂਦੇ ਹਨ।

[ਮਾਃ ਸੋਹਾਵਾ ਸਿੰਘ

## ਅਨੰਦ ਕਾਰਜ

ਕਾਕਾ ਮਹਾਂ ਸਿੰਘ ਸਪੁਤ੍ਰ ਜਥੇਦਾਰ ਪਰਤਾਪ ਸਿੰਘ ਸਿਆਹੜ ਬੀਬੀ ਗੁਰਨਾਮ ਕੌਰ ਸਪੁਤ੍ਰੀ ਸਰਦਾਰ ਸੁਰਜਣ ਸਿੰਘ ਜੋਗੀ ਮਾਜਰਾ ਦੀ ਲੜਕੀ ਨਾਲ ਨਾਮਧਾਰੀ ਮਰਯਾਦਾ ਅਨੁਸਾਰ ਹੋਇਆ। ਮਾਇਆ ਅਰਦਾਸ ਹੋਈ। ੧੦੧) ਸਮੇਤ ਚਾਦਰ ਜੋੜੇ। ਸਤਿਗੁਰੂ ਜੀ ਦੇ ਚਰਨਾਤੇ ਮਥਾ ਟੇਕੇ। ੨੫) ਰਾਗੀ ਹਰਦਿਤ ਸਿੰਘ ਭਜਨ ਸਿੰਘ ਕਕਰਾਲੇ। ੧੫) ਨਾਮਧਾਰੀ ਜਥਾ ਸਿਆੜ ਨੂੰ। ੧੦) ਬਰਨੀ ਕਰਵਾਈ ਦੀ ਪੂਜਾ ਜੋ ਭੈਣੀ ਸਾਹਿਬ ਪਹੁੰਚੇ। ੨॥) ਸਤਿਜੁਗ ਦੇ ਹਿਸੇ ਆਏ ਗੁਰੂ ਕੇ ਖੁਸ਼ੇ।

—ਆਤਮਾ ਸਿੰਘ ਸਪੁਤ੍ਰ ਬੱਗਾ ਸਿੰਘ ਸਿਆਹੜ ਬੀਬੀ ਸੁਰਜੀਤ ਕੌਰ ਸਪੁਤ੍ਰੀ ਬਖਸ਼ੀਸ ਸਿੰਘ ਭੈਰਲੇ ਵਾਲੇ ਦੀ ਲੜਕੀ ਨਾਲ ਹੋਇਆ। ੨੫) ਸ੍ਰੀ ਭੈਣੀ ਸਾਹਿਬ ਲੰਗਰ ਵਾਸਤੇ। ੫॥) ਵਰਨੀ ਦੀ ਪੂਜਾ। ੧।) ਸਤਿਜੁਗ ਦੇ ਹਿਸੇ ਆਇਆ।

—ਬਹਾਦਰ ਸਿੰਘ ਸਪੁਤ੍ਰ ਸ: ਨਰੈਣ ਸਿੰਘ ਸਿਆੜ੍ਹ ਦਾ ਅਨੰਦ ਬੀਬੀ ਸੁਰਜੀਤ ਕੌਰ ਸਪੁਤ੍ਰੀ ਸ: ਗੁਰਬਚਨ ਸਿੰਘ ਬਈਏਆਲ ਦੀ ਨਾਲ ਹੋਇਆ। ਨਰੈਣ ਸਿੰਘ ਨੇ ੫੧) ਰੁਪੇ ਲੰਗਰ ਸ੍ਰੀ ਭੈਣੀ ਸਾਹਿਬ ਨੂੰ ੧।) ਸਤਿਜੁਗ ਨੂੰ ੧।) ਵਰਨੀ ਦੀ ਪੂਜਾ ਜੋ ਭੈਣੀ ਸਾਹਿਬ ਭੇਜੇ ਗਏ।

[ਵਰਿਆਮ ਸਿੰਘ ਨਿਝਰ ਸਿਆੜ

## ਅਖੰਡ ਪਾਠ

ਚੰਨਣ ਸਿੰਘ ਨਿਝਰ ਦੇ ਸਪੁਤ੍ਰ ਮਹਿੰਦਰ ਸਿੰਘ ਘਰ ਸਤਿਗੁਰ ਨੇ ਭੁਜੰਗੀ ਦੀ ਦਾਤ ਬਖਸ਼ੀ ਹੈ ਏਸ ਖੁਸ਼ੀ ਵਿਚ ਅਖੰਡ ਪਾਠ ਬੜੀ ਧੂਮ ਧਾਮ ਨਾਲ ਹੋਇਆ। ਜਥੇਦਾਰ ਮੇਹਰ ਸਿੰਘ ਨੇ ਵਿਦ-ਵਤਾ ਭਰੀ ਤਕਰੀਰ ਕੀਤੀ। ਅਖੰਡ ਪਾਠ ਦੀ ਮਰਯਾਦਾ ਦੇ ਮੁਤੱਲਕ ਵੀ ਚਾਨਣਾਂ ਪਾਇਆ। ਇਸ ਖੁਸ਼ੀ ਵਿਚ ੧੦) ਲੰਗਰ ਭੈਣੀ ਸਾਹਿਬ ੨॥) ਸਤਿਜੁਗ ਦੇ ਹਿਸੇ ਆਏ।

[ਵਰਿਆਮ ਸਿੰਘ ਨਿਝਰ ਸਿਆੜ

## ਅੰਬਾਲਾ

| | | | |
|---|---|---|---|
| ਸੰਤ | ਰਤਨ ਸਿੰਘ ਪਮੀਦਾ | | ੧।) ਵਰਨੀ |
| ,, | ਚਰਨ ਸਿੰਘ | ,, | ੧।) ,, |
| ,, | ਹਜ਼ਾਰਾ ਸਿੰਘ | ,, | ੨॥) ,, |
| ,, | ਜੋਤ ਸਿੰਘ | ,, | ੫) ਲੰਗਰ |
| ,, | ਬਾਵਾ ਸਿੰਘ | ,, | ੧।) ਵਰਨੀ |
| ,, | ਬਲਵੰਤ ਸਿੰਘ | ,, | ੪।≡) ,, |

**ਡਾਲਟਨ ਗੰਜ** ਸ: ਹਾਕਮ ਸਿੰਘ ਜੀ ਵਲੋਂ ਕਾਕੇ ਦੇ ਜਨਮ ਦੀ ਖੁਸ਼ੀ ਵਿਚ ੧੦) ਲੰਗਰ ੫) ਕਾਕੀ ਦੀ ਅਰੋਗਤਾ ਲਈ ਭੇਟਾ ਲੰਗਰ ਤੇ ੨॥) ਸਤਿਜੁਗ ਦੀ ਸਹੈਤਾ ਦੇ ਪਹੁੰਚ ਗਏ ਹਨ। ਖੁਸ਼ੀਆਂ ਬਹੁਤ ਬਹੁਤ।

## ਬਸੰਤ ਉਤਸ਼ਵ

ਚਕ ੩ ਏ ਐਚ (ਗੰਗਾ ਨਗਰ) ਵਿਖੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਦਿਨ ਬੜੀ ਸ਼ਰਧਾ ਪੂਰਵਕ ਮਨਾਇਆ ਗਿਆ। ਸੰਤ ਇੰਦਰ ਸਿੰਘ ਜੀ ਭੇਡ ਵਾਲਿਆਂ ਵਲੋਂ ਰਖੇ ਅਖੰਡ ਪਾਠ ਦਾ ਭੋਗ ਪਿਆ ਗੁਰਪੁਰਬ ਦੀ ਖੁਸ਼ੀ ਵਿਚ ਵਾਈ ਸਤਿਜੁਗ ਨੂੰ ਸਹੈਤਾ ਭੇਜੀ ਗਈ।

ਦਾਸ ਅਮਰੀਕ ਸਿੰਘ ਅਬੋਹਰ

**ਬਹੁ ਦੁਖ ਹਰ ਗੋਲੀ**—ਗਲਾ ਬੈਠੇ ਤੋਂ, ਖੁਰਕ, ਦਦ ਤੇ ਆਤਸ਼ਕ ਦੇ ਜ਼ਖਮਾਂ ਤੇ ਸ਼ਰਤੀਆ ਫੈਦਾ ਕਰੇ।

**ਮਲ੍ਹਮ**—ਚੰਬਲ, ਪਾਕ ਸਿਰਦੇ ਫੋੜੇ ਹਥ ਪੈਰ ਗਲਦੇ ਹੋਣ ਤੁਰਤ ਫੈਦਾ ਕਰੇ।

**ਸਜਣ ਤੇਲ**—ਪਿੰਡੇ ਤੇ ਕੁਝੱਲ ਪੈਣੇ ਤੁਰਤ ਬੰਦ ਹੋਣ।

**ਮੋਗਾ ਸੁਰਮਾਂ**—ਉਲਾਂ, ਦਾੜ ਦਰਦ, ਡਲਕਾ, ਖੁਰਕ, ਲਾਲੀ, ਨਿਗਾਪਾਟਣ ਤੋਂ ਤੁਰਤ ਫੈਦਾ ਕਰੇ।

**ਬੇਦੀ ਸੁਰਮਾਂ**—ਮੌਸਮੀ ਤਾਪ ਤੇ ਸਿਰ ਦੁਖਦੇ ਤੋਂ ਪੰਜ ਮਿੰਟ ਵਿਚ ਫੈਦਾ ਹੋਵੇ।

**ਸੁਖਦਾਇਕ ਸੁਰਮਾਂ**-ਗਲੀਆਂ ਅਖਾਂ ਤਕ ਨੂੰ ਫੈਦਾ ਕਰੇ। ਰੋਹੇ ਪੜਵਾਲ ਤੇ ਕੁਕਰਿਆਂ ਲਈ।

**ਬ੍ਰਹਮ ਚੂਰਨ**-ਮੂਲ ਅਫਾਰਾ ਸਾਹ ਰੁਕਣਾਂ, ਟਟੀਆਂ, ਕਬਜ਼, ਧਾਂਤ, ਨਮਰਦੀ ਤੇ ਪੇਟ ਦੇ ਹਰਰੋਗ ਲਈ ਸ਼ਰਤੀਆ।

**ਰਾਜਾ ਤੇਲ**-ਕੰਨ ਦਰਦ, ਕੰਨ ਦੀ ਪਾਕ, ਸਿਰ ਦਰਦ, ਨਜਲਾ, ਚਲੂਣੇ ਲੜਨੇ ਖੁਰਕ ਲਈ।

**ਰਾਜਾ ਨਸਵਾਰ**-ਮਗਜ ਦੇ ਕੀੜੇ ਮੂੰਹ ਤੇ ਨਕ ਵਿਚੋਂ ਲਹੂ ਨੂੰ ਆਰਾਮ ਦੇਵੇ।

ਚਿਠੀ ਪਤ੍ਰ ਏਸ ਪਤੇ ਤੇ ਕਰੋ—
ਸੂਬਾ ਮੀਹਾਂ ਸਿੰਘ ਜੀ ਖਾਸ ਸੁਹੇਵਾ ਸਾਹਿਬ [ਸਾਹਵਾ
ਤਸੀਲ ਤਾਰਾ ਨਗਰ; ਜ਼ਿਲਾ ਚੁਰੂ (ਰਾਜਸਥਾਨ

---

## ਮੰਡੀ ਲਾਧੂ ਕੇ ਮੇਲਾ

੨੭—੨੮ ਚੇਤਰ ਨੂੰ ਜਥੇਦਾਰਾਂ ਰਾਗੀਆਂ ਕਵੀਸ਼ਰਾਂ ਨੇ ਮੇਲੇ ਨੂੰ ਬੌਹਤ ਵਡੇ ਸਮਾਗਮ ਦੀ ਸ਼ਕਲ ਵਿਚ ਲੇ ਆਂਦਾ। ੨੮ ਨੂੰ ਸਤਿਗੁਰਾਂ ਨੇ ਦੀਵਾਨ ਵਿਚ ਦਰਸ਼ਨ ਦਿਤੇ ਪੰਡਤ ਗੋਪਾਲ ਸਿੰਘ ਜੀ ਨੇ ਤਾਂ ਮੇਲੇ ਦਾ ਸਿਟਾ ਕਢ ਦਿਤਾ। ਦੀਵਾਨ ਵਿਚੋਂ ੭ ਗੁਰਮੁਖ ਓਠੇ ਭਜਨ ਪੁਛਨ੍ਹ ਲਈ ਤੇ ੭ ਮਾਈਆ ਫਿਰ ਤਾਂ ਪਤਾ ਨਹੀਂ ਜਿਦੋ ਜਿਦੀ ਕਿਤਨੇ ਬਚੇ ਬੁਢੇ ਮਾਈਆਂ ਨੇ ਭਜਨ ਲਿਆ ਪੰਡਤ ਜੀ ਧਾਰਨਾ ਪੜ ਰਹੇ ਸਨ-ਮੈਂ ਬਾਬੂ ਸਤਿਗੁਰ ਦਾ, ਤੇ ਦੀਵਾਨ ਵਿਚ ਬੈਠੇ ਸੰਤ ਪ੍ਰੀਤਮ ਸਿੰਘ ਜੀ ਨਾਮ ਦੀਆਂ ਟਿਕਟਾਂ ਦੇ ਦੇ ਉਧਾਰ ਕਰ ਰਹੇ ਸਨ।

ਅਮਰੀਕ ਸਿੰਘ ਅਬੋਹਰ

## ਨਵਾਂ ਟੈਲੀਫੋਨ

ਰੂਸ ਨੇ ਇਕ ਅਜੇਹਾ ਟੈਲੀਫੋਨ ਤਿਆਰ ਕੀਤਾ ਹੈ ਜੋ ਹੋਰ ਤਾਰਾਂ ਲਾਏ ਬਿਨਾਂ ਬਿਜਲੀ ਦੀਆਂ ਆਮ ਤਾਰਾਂ ਨਾਲ ਹੀ ਕੰਮ ਦੇ ਸਕੇਗਾ। ਬਿਜਲੀ ਚਾਹੇ ਕਿਤਨੀ ਤਾਕਤ ਵਰ ਜਾਂ ਕਮਜ਼ੋਰ ਹੋਵੇ ਟੈਲੀਫੋਨ ਬਾਕਾਇਦਾ ਕੰਮ ਕਰੇਗਾ।

# ਸ੍ਰੀ ਚੱਕ੍ਰਵਰਤੀ ਜੀ ਪ੍ਰਤੀ ਅਰਜ਼

**'ਬੀਤੇ ਦੀ ਯਾਦ'** ਸਿਰ ਲੇਖ ਹੇਠ ਆਪ ਜੀ ਨੇ ਪੰਥ ਦੀ ਸੇਵਾ ਜਾਣ ਕੇ ਆਪਣਾ ਹਿਰਦਾ (ਸੀਨਾ) ਖੋਲਕੇ ਰਖਿਆ ਹੈ। ਇਸ ਦੀ ਜਿਤਨੀ ਸ਼ਲਾਘਾ (ਉਪਮਾਂ) ਕੀਤੀ ਜਾਵੇ ਉਤਨੀ ਹੀ ਯੋਗ ਹੈ.।

ਆਪ ਜੀ ਪਾਸੋਂ ਤਿੰਨ ਵਿਅਕਤੀਆਂ ਬਾਰੇ ਵਿਸਮਰਤੀ ਹੋਈ ਹੈ ਪੰਥ ਦੇ ਹੀਰੇ ਵਿਅਕਤੀ 'ਕਾਮ ਧੇਨ ਗਊ, ਕਲਪ 'ਬਿਰਛ' ਅਤੇ ਸੰਗੀਤ ਦੇ ਅਚਾਰੀਆ ਹੋ ਗੁਜਰੇ ਬਜ਼ੁਰਗਾਂ ਦੀ ਵਿਸਿਮਰਤੀ ਹੋਈ ਹੈ।

(੧) ਸ੍ਰੀ ਪੂਜ ਮਹੰਤ ਜੀਉਣ ਸਿੰਘ ਜੀ।

[੨) ਮਾਸਟਰ ਬਲਵੰਤ ਸਿੰਘ ਜੀ।

(੩) ਸ੍ਰੀ ਸੰਤ ਲਾਲ ਸਿੰਘ ਜੀ ਭੂਰੇ ਗਿਲ ਅੰਮ੍ਰਿਤਸਰ ਵਾਲੇ, ਪੰਥ ਦਾ ਹਰ ਬਸ਼ਰ ਇਹਨਾਂ ਤੋਂ ਹਰ ਪ੍ਰਕਾਰ ਜਾਣੂ ਹੈ।

ਸ੍ਰੀ ਚੱਕ੍ਰਵਰਤੀ ਜੀ ਆਪ ਜੋ ਪੰਥ ਵਾਸਤੇ ਵਡਮੁਲੀ ਘਾਲਨਾ ਘਾਲ ਰਹੇ ਹੋ। ਸਤਿਗੁਰ ਵਧੇਰੇ ਬਲ ਬਖਸ਼ੇ।

ਇਹਨਾਂ ਬਾਰੇ ਆਪਣੀ ਕਲਮ ਦੁਆਰਾ ਵਰਨਣ ਕਰਕੇ ਏਸ ਲੜੀ ਨੂੰ ਪੂਰਾ ਕਰੋ ਤੇ ਜਸ ਖਟੋ ਏਸ ਨੂੰ ਆਪ ਹੀ ਪੂਰਾ ਕਰੋਗੇ ਤਾਂ ਸੋਭਨੀਕ ਹੋ ਸਕਦਾ ਹੈ। ਖਿਮਾਂ।

ਮੈਂ ਹਾਂ ਆਪਦਾ ਮਿਤ੍ਰ

ਸੰਤ ਸਿੰਘ ਵਿਰਦੀ ਦਿਲੀ

# ਜਰੂਰੀ ਸੂਚਨਾਂ

ਬੇਨਤੀ ਹੈ ਕਿ ਕਈ ਸਜਨਾਂ ਦੇ ਮਨੀਆਰਡਰ ਔਦੇ ਹਨ ਤੇ ਉਹਨਾਂ ਦੇ ਕੋਪਨਾਂ ਤੇ ਕੁਝ ਨਹੀਂ ਲਿਖਿਆ ਹੁੰਦਾ ਕਿਰਪਾ ਕਰਕੇ ਕੋਪਨ ਤੇ ਮਾਇਆ ਦੀ ਪੂਰੀ ਤਫਸੀਲ ਹੋਣੀ ਚਾਹੀਦੀ ਹੈ ਜਾਂ ਓਸ ਮਾਇਆ ਦੇ ਬਾਰੇ ਵਖਰਾ ਪਤਰ ਲਿਖੋ ਜਿਸ ਨਾਲ ਰਕਮ ਦਾ ਪੂਰਾ ਪਤਾ ਲਗ ਸਕੇ।

ਕਈ ਸਜਨਾਂ ਵਲੋਂ ਏਹ ਪਤਰ ਆ ਰਹੇ ਹਨ ਕਿ ਅਸੀਂ ਫਲਾਂ ਵੇਲੇ ਪੈਸੇ ਭੇਜੇ ਸਨ ਪਰ ਓਹਨਾਂ ਵਲੋਂ ਕੋਪਨ ਤੇ ਕੁਝ ਨਹੀ ਲਿਖਿਆ ਹੋਇਆ ਹੁੰਦਾ ਅਗੋਂ ਲਈ ਏਹ ਸੂਚਨਾਂ ਦਿਤੀ ਜਾਂਦੀ ਹੈ। ਕਿ ਹਰ ਸਜਨ ਆਪਣੀ ਰਕਮ ਦਾ ਵੇਰਵਾ ਕੋਪਨ ਤੇ ਜਰੂਰ ਲਿਖੇ ਤੇ ਨਾਲੇ ਚਿਟ ਨੰ: ਜਰੂਰ ਲਿਖਣ।

# 'ਸਤਿਗੁਰ ਦਰਸ਼ਨ' ਕੈਲੰਡਰ

ਕਲੰਡਰ 'ਸਤਿਗੁਰ ਦਰਸ਼ਨ' ਤਿਆਰ ਹੋ ਗਏ ਹਨ ਜਿਨਾਂ ਸਜਨਾਂ ਨੇ ਇਕਠੇ ਮੰਗਵਾਨੇ ਹਨ ਓਹਨਾਂ ਨੂੰ ਰਿਐਤੀ ਕੀਮਤ ਤੇ ਦਿਤੇ ਜਾਣਗੇ।

| | | | |
|---|---|---|---|
| ੧੦੦ ਕਲੰਡਰਾਂ ਦੇ | ੩੧।) | ੫੦ ਕਲੰਡਰ ਦੇ | ੧੮॥) |
| ੨੫ ,, ,, | ੧੦।) | | |

# ਸਤਿਗੁਰੂ ਬਿਲਾਸ

ਕਰਤਾ ਸੰਤ ਧਿਆਨ ਸਿੰਘ ਜੀ ਕਾਦਰਾਬਾਦ (ਮਿੰਟਗੁਮਰੀ) ਛਪਕੇ ਤਿਆਰ ਹੋਗਿਆ ਹੈ। ਪੰਨੇ ੧੪੦ ਟਾਈਟਲ ਦੋ ਰੰਗ। ਸਤਿਗੁਰੂ ਰਾਮ ਸਿੰਘ ਜੀ ਦੀ ਤਸਵੀਰ ਕੀਮਤ ੧) ਡਾਕ ਖਰਚ ਵਖਰਾ।

ਜਿਨ੍ਹਾਂ ਸਜਨਾਂ ਨੇ ਮੰਗਵਾਣਾਂ ਹੋਵੇ ਓਹ ਹੇਠ ਲਿਖੇ ਪਤੇ ਤੇ ਚਿਠੀ ਪਤਰ ਕਰਨ।

ਮੈਨੇਜਰ 'ਸਤਿਜੁਗ' ਸ੍ਰੀ ਜੀਵਨ ਨਗਰ ਜਿਲਾ ਹਿਸਾਰ

# ਸਤਿਜੁਗ ਦੇ ਸਹਾਇਕ

ਇਹ ਤਸਵੀਰਾਂ ਓਨਾਂ ਸਜਣਾਂ ਦੀਆਂ ਹਨ ਜੋ ਆਪ "ਸਤਿਜੁਗ" ਮੰਗਵਾ ਰਹੇ ਹਨ ਤੇ ਆਪਣੇ ਮੇਲ ਜੋਲ ਵਾਲੇ ਸਜਣਾਂ ਨੂੰ ਪ੍ਰੇਰਿਤ ਕਰਕੇ ਸਤਿਜੁਗ ਦੇ ਗਾਹਕ ਬਣਾਕੇ "ਸਤਿਜੁਗ" ਦੀ ਸਹਾਇਤਾ ਕਰ ਰਹੇ ਹੈਨ। 'ਸਤਿਜੁਗ' ਸਟਾਫ ਇਨਾਂ ਸਜਣਾਂ ਦਾ ਦਿਲੋਂ ਧੰਨਵਾਦੀ ਹੈ।





ਸ੍ਰ. ਦਿਵਾਨ ਸਿੰਘ ਜੀ ਡਾਲਟਨ ਗੰਜ



ਮਹਿੰਦ੍ਰ ਸਿੰਘ ਨਾਮਧਾਰੀ ਕਾਨ੍ਹਪੁਰ

# ਸਤਿਜੁਗ ਦੇ ਸਹਾਇਕ



ਸ. ਸੇਵਾ ਸਿੰਘ ਮੋਰੋਂ ਹਾਲ ਬੰਬਈ



ਸ. ਖੁਸ਼ਹਾਲ ਸਿੰਘਜੀ ਗੁਪਤ ਬਨਾਰਸ



ਸ: ਮੇਵਾ ਸਿੰਘ ਪਟਨਾ